# ਜੰਮੂੰ - ਕਸ਼ਮੀਰ
# ਵਿਚ
# ਪੰਜਾਬੀ ਸਾਹਿਤ ਦਾ ਵਿਕਾਸ
# ਤੇ
# ਹੋਰ ਲੇਖ

ਮਿਸਿਜ਼ ਸੁਰਜੀਤ ਮਹਿੰਦਰ ਸਿੰਘ (ਪ੍ਰੋਫ਼ੈਸਰ)

# ਜੰਮੂੰ – ਕਸ਼ਮੀਰ
## ਵਿਚ
# ਪੰਜਾਬੀ ਸਾਹਿੱਤ ਦਾ ਵਿਕਾਸ
## ਤੇ
## ਹੋਰ ਲੇਖ

ਮਿਸਿਜ਼ ਸੁਰਜੀਤ ਮਹਿੰਦਰ ਸਿੰਘ (ਪ੍ਰੋਫ਼ੈਸਰ)

ਪੰਜਾਬੀ ਸਾਹਿੱਤ ਪ੍ਰਕਾਸ਼ਨ, ਅੰਮ੍ਰਿਤਸਰ

ਪ੍ਰਕਾਸ਼ਕ :–

ਪੰਜਾਬੀ ਸਾਹਿਤ ਪ੍ਰਕਾਸ਼ਨ
ਬਾਜ਼ਾਰ ਮਾਈ ਸੇਵਾਂ,
ਅੰਮ੍ਰਿਤਸਰ ।

ਪ੍ਰਿੰਟਰ :–

ਪ੍ਰਭਜੋਤ ਪ੍ਰਿੰਟਿੰਗ ਪ੍ਰੈਸ,
ਬਹਾਦਰ ਨਗਰ,
ਅੰਮ੍ਰਿਤਸਰ ।

ਮੁੱਲ : 6 ਰੁਪਏ

ਧੰਨਵਾਦਿ ਸਹਿਤ

ਆਪਣੇ ਗੁਰੂਦੇਵ ਪ੍ਰੋ. ਪ੍ਰੀਤਮ ਸਿੰਘ ਜੀ ਦੀ

ਭੇਟਾ

ਜਿਹਨਾਂ ਪਾਸੋਂ ਮੈਨੂੰ ਇਹ ਲੇਖ ਇਕੱਠੇ ਕਰਕੇ
ਪੁਸਤਕ ਰੂਪ ਵਿਚ ਪ੍ਰਸਤੁਤ ਕਰਨ ਲਈ
ਪ੍ਰੇਰਣਾ ਮਿਲੀ।

ਸੁਰਜੀਤ ਮਹਿੰਦਰ ਸਿੰਘ
ਸੁਰਜੀਤ ਵਿਲਾ
ਗਾਂਧੀ ਨਗਰ
ਜੰਮੂੰ ਤਵੀ—4

## ਵਿਸ਼ੈ ਸੂਚੀ

# ਭੂਮਿਕਾ

ਮੈਨੂੰ ਪ੍ਰੋਫ਼ੈਸਰ ਸੁਰਜੀਤ ਮਹਿੰਦਰ ਸਿੰਘ ਦੀ ਨਵੀਂ ਕਿਤਾਬ ''ਜੰਮੂੰ ਕਸ਼ਮੀਰ ਵਿਚ ਪੰਜਾਬੀ ਸਾਹਿੱਤ ਦਾ ਵਿਕਾਸ ਤੇ ਹੋਰ ਲੇਖ'' ਦਾ ਪਰਿਚਯ ਕਰਾਉਂਦਿਆਂ ਬੜੀ ਖ਼ੁਸ਼ੀ ਮਹਿਸੂਸ ਹੋ ਰਹੀ ਹੈ। ਜਿਸ ਵੇਲੇ ਮੈਂ ਜੰਮੂੰ ਕਸ਼ਮੀਰ ਲਲਿਤਕਲਾ, ਸੰਸਕ੍ਰਿਤੀ ਤੇ ਸਾਹਿੱਤ ਅਕਾਡਮੀ ਦੀ ਜੰਮੂੰ ਦੀ ਸ਼ਾਖਾ ਦਾ ਸਕੱਤਰ ਹੁੰਦਾ ਸਾਂ ਤਾਂ ਮੈਨੂੰ ਪ੍ਰੋਫ਼ੈਸਰ ਮਿਸਿਜ਼ ਸੁਰਜੀਤ ਮਹਿੰਦਰ ਸਿੰਘ ਜੀ ਦੇ ਨਾਲ, ਜੋ ਅਕਾਡਮੀ ਦੇ ਮੈਂਬਰ ਹਨ, ਕੰਮ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਸੀ। ਮੈਨੂੰ ਉਸ ਵੇਲੇ ਹੀ ਪਤਾ ਲੱਗ ਗਿਆ ਸੀ ਕਿ ਪ੍ਰੋਫ਼ੈਸਰ ਸਾਹਿਬਾ ਨੂੰ ਇਕ ਪਾਸੇ ਜੰਮੂੰ ਤੇ ਕਸ਼ਮੀਰ ਦੇ ਸਹਿੱਤ ਤੇ ਉਸ ਦੀ ਕਲਾ ਤੇ ਸੰਸਕ੍ਰਿਤੀ ਦਾ ਕਿੰਨਾ ਸ਼ੌਂਕ ਹੈ ਤੇ ਦੂਜੇ ਪਾਸੇ ਪੰਜਾਬੀ ਸਾਹਿੱਤ, ਸੰਸਕ੍ਰਿਤੀ ਤੇ ਕਲਾ ਦਾ ਭੀ। ਡੋਗਰੀ ਰੀਸਰਚ ਇਨਸਟੀਚਿਊਟ ਜੰਮੂੰ ਦੀਆਂ ਮੀਟਿੰਗਾਂ ਵਿਚ ਵੀ. ਮੈਨੂੰ ਆਪ ਨਾਲ ਡੋਗਰੀ ਭਾਸ਼ਾ ਤੇ ਸਾਹਿੱਤ ਦੇ ਵਿਕਾਸ ਬਾਰੇ ਵਿਚਾਰ-ਵਟਾਂਦਰਾ ਕਰਨ ਦੇ ਮੌਕੇ ਮਿਲਦੇ ਰਹੇ ਹਨ। ਓਥੇ ਵੀ ਉਨ੍ਹਾਂ ਦੀ ਦੇਣ ਬੜੀ ਨਿੱਗਰ ਤੇ ਉਸਾਰੂ ਸੀ। ਇਹ ਇਨਸਟੀਚਿਊਟ ਦੇ ਸਮਾਗਮਾਂ ਦੀ ਸਫਲਤਾ ਵਿਚ ਪੇਪਰ ਲਿਖ ਕੇ ਹਿੱਸਾ ਪਾਉਂਦੇ ਰਹੇ ਹਨ।

ਜੰਮੂੰ ਤੇ ਕਸ਼ਮੀਰ ਦਾ ਇਲਾਕਾ ਹਿੰਦੋਸਤਾਨ ਦੇ ਮੁਕਟ ਉੱਤੇ ਮਣੀ ਵਾਂਗ ਸੋਹ ਰਿਹਾ ਹੈ। ਇਸ ਦੇ ਲੋਕਾਂ ਦੀ ਬੁੱਧੀ ਦੇ ਚਮਕਤਾਰ ਭਾਰਤ ਦੇ ਸਮੁੱਚੇ ਇਤਿਹਾਸ ਵਿਚ ਵਰਨਣ ਯੋਗ ਹਨ। ਭਾਰਤੀ ਦਰਸ਼ਨ ਵਿਚ ਇੱਥੋਂ ਦੇ ਦਾਰਸ਼ਨਿਕਾਂ ਦੀ ਦੇਣ ਆਪਣਾ ਵਿਸ਼ੇਸ਼ ਸਥਾਨ ਰੱਖਦੀ ਹੈ। ਇੱਥੋਂ ਦੇ ਲੋਕਾਂ ਦੇ ਹੱਥਾਂ ਉੱਤੇ, ਚਾਹੇ ਉਹ ਕਿਰਤ ਕਰਕੇ ਕਿੰਨੇ ਵੀ ਖੁਰਦਰੇ ਕਿਉਂ ਨਾ ਹੋਣ, ਕਲਾ ਦੀ ਦੇਵੀ ਮੋਹਿਤ ਹੈ। ਦੁਨੀਆਂ ਦਾ ਕੋਈ ਅਜਾਇਬ ਘਰ ਤੇ ਦੁਨੀਆਂ ਦੇ ਵੱਡੇ ਧਨੀਆਂ ਦਾ ਕੋਈ ਨਿਵਾਸ-ਅਸਥਾਨ ਐਸਾ ਨਹੀਂ ਹੋਣਾ ਜਿਸ ਵਿਚ ਜੰਮੂੰ-ਕਸ਼ਮੀਰ ਦੀ ਕਲਾ ਦਾ ਕੋਈ ਨਾ ਕੋਈ ਨਮੂਨਾ ਮੌਜੂਦ ਨਹੀਂ ਹੈ। ਫੇਰ ਇਕ ਐਸਾ ਸਮਾਂ ਆਇਆ ਜਦੋਂ ਜੰਮੂੰ ਤੇ ਕਸ਼ਮੀਰ ਦੇ ਲੇਖਕਾਂ, ਕਲਾਕਾਰਾਂ ਤੇ ਬੁੱਧੀਮਾਨਾਂ ਲਈ ਕਲਾ ਦੀ ਉਪਜ ਵਿਚ ਸਮਾਂ ਲੰਘਾਉਣਾ ਅਸੰਭਵ ਹੋ ਗਿਆ ਤੇ ਪ੍ਰਤਿਭਾ ਦੇ ਪ੍ਰਗਟਾਉ ਦੇ ਜੋ ਪ੍ਰਮੁਖ ਸਾਧਨ ਇਸ ਥਾ ਦੇ ਵਸਨੀਕਾਂ ਪਾਸ ਸਨ, ਉਹ ਉਨ੍ਹਾਂ ਪਾਸੋਂ ਖੁੱਸ ਗਏ।

ਹੁਣ ਅਸੀਂ ਖ਼ੁਸ਼ ਹਾਂ ਕਿ ਸੁਤੰਤਰਤਾ ਦੇ ਕਾਰਨ ਸਾਹਿੱਤ, ਕਲਾ ਤ ਸੰਸਕ੍ਰਿਤੀ ਦੀ ਮੁੜ ਕੇ ਪੁਨਰ-ਸੁਰਜੀਤੀ ਹੋ ਰਹੀ ਹੈ। ਜੰਮੂ ਤੇ ਕਸ਼ਮੀਰ ਰਾਜ ਦੀਆਂ ਸਾਰੀਆਂ ਭਾਸ਼ਾਵਾਂ, ਜਿਵੇਂ ਕਸ਼ਮੀਰੀ, ਡੋਗਰੀ, ਪੰਜਾਬੀ, ਪਹਾੜੀ, ਗੋਜਰੀ. ਬਲਤੀ, ਲਦਾਖ਼ੀ, ਦਾਰਦੀ, ਹਿੰਦੀ ਤੇ ਉਰਦੂ ਦੀ ਉੱਨਤੀ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾ ਰਿਹਾ ਹੈ। ਜਿਨ੍ਹਾਂ ਭਾਸ਼ਾਵਾਂ ਵਿਚ ਅੱਗੇ ਅੱਜ ਤਕ ਕਦੀ ਕੋਈ ਕਿਤਾਬ ਨਹੀਂ ਸੀ ਛਪੀ, ਉਨ੍ਹਾਂ ਵਿਚ ਹੁਣ ਮੌਲਿਕ ਸਾਹਿੱਤ ਦੀ ਰਚਨਾ ਹੋ ਰਹੀ ਹੈ। ਇਸੇ ਤਰ੍ਹਾਂ, ਪੇਪਰ ਮੈਸ਼ੀ, ਚਿੱਤ੍ਰਕਾਰੀ, ਸ਼ਾਲ ਤੇ ਕਾਲੀਨ-ਸਾਜ਼ੀ, ਮੀਨਾਕਾਰੀ ਤੇ ਲੱਕੜ ਦਾ ਕੰਮ ਚੜ੍ਹਦੀ-ਕਲਾ ਵਲ ਜਾ ਰਿਹਾ ਹੈ।

ਪੰਜਾਬੀ ਵਿਚ ਜੋ ਉੱਨਤੀ ਪਿਛਲੇ ਕੁੱਝ ਸਾਲਾਂ ਵਿਚ ਜੰਮੂ ਕਸ਼ਮੀਰ ਰਾਜ ਵਿਚ ਦੇਖਣ ਵਿਚ ਆਈ ਹੈ ਉਹ ਭੀ ਇਸ ਸਮੁੱਚੀ ਉੱਨਤੀ ਦਾ ਹੀ ਇਕ ਭਾਗ ਹੈ। ਪੰਜਾਬੀ ਬੋਲਣ ਵਾਲੇ ਬਹੁਤੇ ਲੋਕ

ਜੰਮੂੰ ਕਸ਼ਮੀਰ ਵਿਚ ਮੌਜੂਦ ਹਨ ਤੇ ਹਨ ਵੀ ਪ੍ਰਤਿਭਾਵਾਨ। ਸੁਤੰਤਰਤਾ ਦੇ ਥੋੜੇ ਚਿਰ ਪਿੱਛੋਂ ਹੀ ਪੰਜਾਬੀ ਲੇਖਕਾਂ ਨੇ ਕਵਿਤਾਵਾਂ, ਨਾਵਲ, ਕਹਾਣੀਆਂ, ਲੇਖ ਆਦਿ ਰਚ ਕੇ ਆਪਣੀ ਬੋਲੀ ਦਾ ਭੰਡਾਰ ਭਰਿਆ ਹੈ। ਮੈਨੂੰ ਖ਼ੁਸ਼ੀ ਇਸ ਗੱਲ ਦੀ ਹੈ ਕਿ ਤਕਰੀਬਨ ਸਾਰੇ ਜੰਮੂੰ ਜਾਂ ਕਸ਼ਮੀਰ ਦੇ ਪੰਜਾਬੀ ਲੇਖਕਾਂ ਦੀਆਂ ਪੰਜਾਬੀ ਰਚਨਾਵਾਂ ਵਿਚ, ਉਨ੍ਹਾਂ ਦੇ ਆਪਣੇ ਰਾਜ ਦੇ ਕਲਚਰ ਦੀਆਂ ਝਲਕੀਆਂ ਭਰੀਆਂ ਹੋਈਆਂ ਹਨ। ਨਾਵਲ ਰਚੇ ਗਏ ਹਨ ਜਿਨ੍ਹਾਂ ਦਾ ਵਿਸ਼ਾ ਕਸ਼ਮੀਰ ਦਾ ਜੀਵਨ ਹੈ। ਕਹਾਣੀਆਂ ਰਚੀਆਂ ਗਈਆਂ ਹਨ ਜੋ ਕਸ਼ਮੀਰੀ ਤੇ ਡੋਗਰੀ ਲੋਕਾਂ ਨੂੰ ਚਿੱਤਰਿਤ ਕਰਦੀਆਂ ਹਨ। ਕਵਿਤਾਵਾਂ ਰਚੀਆਂ ਗਈਆਂ ਹਨ ਜਿਨ੍ਹਾਂ ਵਿਚ ਜੰਮੂੰ ਕਸਮੀਰ ਦੀ ਕੁਦਰਤ ਤੇ ਉਸ ਦੇ ਲੋਕਾਂ ਦੇ ਹੁਸਨ ਦੀ ਸ਼ੋਭਾ ਗਾਈ ਗਈ ਹੈ। ਮੈਨੂੰ ਬੜੀ ਸੰਤੁਸ਼ਟਤਾ ਹੈ ਕਿ ਪ੍ਰੋਫ਼ੈਸਰ ਮਿਸਿਜ਼ ਸੁਰਜੀਤ ਜੀ ਨੇ ਵੀ ਆਪਣੀ ਹਥਲੀ ਕਿਤਾਬ ਵਿਚ ਅੱਧ ਤੋਂ ਵੱਧ ਮਜ਼ਮੂਨ ਕਿਸੇ ਨਾ ਕਿਸੇ ਤਰ੍ਹਾਂ ਜੰਮੂੰ ਤੇ ਕਸ਼ਮੀਰ ਨਾਲ ਸੰਬੰਧਿਤ ਰੱਖੇ ਹਨ। ਪਹਿਲੇ ਲੇਖ ਵਿਚ ਰਾਜ ਦੀਆਂ ਹੋਰਨਾਂ ਭਾਸ਼ਾਵਾਂ ਨੂੰ ਮੁਖ ਰੱਖ ਕੇ ਜਨ-ਸੰਖਿਆ ਦੇ ਆਧਾਰ ਉਤੇ ਜੰਮੂੰ ਕਸ਼ਮੀਰ ਵਿੱਚ ਪੰਜਾਬੀ ਸਾਹਿੱਤ ਦੇ ਵਿਕਾਰ ਬਾਰੇ ਹੈ। ਦੂਜੇ ਲੇਖ ਵਿਚ ਪਰਵਾਰਿਕ ਜੀਵਨ ਨਾਲ ਸੰਬੰਧਿਤ ਪੰਜਾਬੀ ਅਤੇ ਡੋਗਰੀ ਲੋਕ-ਗੀਤਾਂ ਦਾ ਤੁਲਨਾਤਮਕ ਅਧਿਐਨ ਹੈ। ਤੀਜੇ ਲੇਖ ਵਿਚ ਜੰਮੂੰ ਕਸ਼ਮੀਰ ਵਿੱਚ ਪੰਜਾਬੀ ਦੀ ਵਰਤਮਾਨ ਦਸ਼ਾ ਉੱਤੇ ਝਾਤ ਪੁਆਈ ਹੈ। ਚੌਥੇ ਲੇਖ ਵਿੱਚ ਲੇਖਕਾ ਨੇ ਡਾ. ਭਾਈ ਵੀਰ ਸਿੰਘ ਜੀ ਦੀ ਪੁਸਤਕ 'ਮਟਕ ਹੁਲਾਰੇ ਵਿੱਚੋਂ ਉਦਾਹਰਣ ਦੇ ਕੇ ਇਸ ਸਵਰਗੀ ਧਰਤੀ ਦੀ ਝਲਕ ਪੁਆਈ ਹੈ।

ਇਨ੍ਹਾਂ ਤੋਂ ਬਿਨਾਂ ਹੋਰ ਲੇਖ ਹਨ. ਜਿਵੇਂ ਗੁਰੂ ਨਾਨਕ ਦੇਵ ਜੀ ਦੇ ਵਿਦਿਆ ਸੰਬੰਧੀ ਵਿਚਾਰ, ਗੁਰੂ ਨਾਨਕ ਦੇਵ ਜੀ ਦਾ ਮਾਨਵ ਪ੍ਰੇਮ ਤੇ ਪੰਜਾਬੀ ਉੱਤੇ ਹਿੰਦਵੀ ਦਾ ਪ੍ਰਭਾਵ।

ਇਹ ਐਸਾ ਉੱਦਮ ਹੈ ਜਿਸ ਨੂੰ ਬੜੇ ਨਿਘ ਨਾਲ ਜੀ

ਆਇਆਂ ਕਹਿਣਾ ਚਾਹੀਦਾ ਹੈ। ਪੰਜਾਬੀ ਭਾਸ਼ਾ ਤੇ ਸਾਹਿੱਤ ਦਾ ਹਿੰਦੋਸਤਾਨ ਵਿਚ ਬੜਾ ਆਦਰਯੋਗ ਸਥਾਨ ਹੈ ਤੇ ਸਾਨੂੰ ਮਾਣ ਹੈ ਕਿ ਜੰਮੂੰ-ਕਸ਼ਮੀਰ ਵਿਚ ਵੀ ਸਾਹਿੱਤ ਦੇ ਸੇਵੀ ਮੌਜੂਦ ਹਨ। ਪਰ ਵੱਡੇ ਮਾਣ ਵਾਲੀ ਗੱਲ ਇਹ ਹੈ ਕਿ ਜੰਮੂੰ ਤੇ ਕਸ਼ਮੀਰ ਦੇ ਪੰਜਾਬੀ ਲੇਖਕਾਂ ਨੇ ਨਾ ਆਪਣੇ ਰਾਜ ਦੀ ਧਰਤੀ ਨਾਲੋਂ ਸੰਬੰਧ ਤੋੜਿਆ ਹੈ ਤੇ ਨਾ ਆਪਣੇ ਲੋਕਾਂ ਨਾਲੋਂ।

ਮੈਂ ਪ੍ਰੋਫ਼ੈਸਰ ਸੁਰਜੀਤ ਜੀ ਦੇ ਇਸ ਉੱਦਮ ਦੀ ਅਤਿਅੰਤ ਸ਼ਲਾਘਾ ਕਰਦਾ ਹਾਂ ਤੇ ਆਸ ਕਰਦਾ ਹਾਂ ਕਿ ਉਹ ਇਸ ਪਾਸੇ ਵਧੇਰੇ ਸਮਾਂ ਕੱਢ ਕੇ ਵਡੇਰੇ ਵਿਸ਼ੇ ਛੋਹਣ ਦਾ ਯਤਨ ਕਰਨਗੇ।

ਨੀਲੰਬਰ ਦੇਵ ਸ਼ਰਮਾ (ਪ੍ਰੋ.)

# ਜੰਮੂੰ ਕਸ਼ਮੀਰ ਵਿਚ ਪੰਜਾਬੀ ਸਾਹਿੱਤ ਦਾ ਵਿਕਾਸ

ਰਿਆਸਤ ਵਿਚ ਪੰਜਾਬੀ ਸਾਹਿਤ ਦੇ ਵਿਕਾਸ ਨੂੰ ਜਾਚਣ ਤੋਂ ਪਹਿਲਾਂ ਇਹ ਜਾਣਨਾ ਰੋਚਿਕਤਾ ਤੋਂ ਬਿਨਾਂ ਨਹੀਂ ਹੋਵੇਗਾ ਕਿ ਪੰਜਾਬੀ ਬੋਲੀ ਦਾ ਰਿਆਸਤ ਵਿੱਚ ਪ੍ਰਯੋਗ ਕਦੋਂ ਹੋਇਆ, ਕਿਸ ਕਿਸ ਇਲਾਕੇ ਵਿੱਚ ਹੋਇਆ, ਇਸ ਦੇ ਬੋਲਣ ਵਾਲਿਆਂ ਦੀ ਗਿਣਤੀ ਕਿਤਨੀ ਸੀ ਅਤੇ ਹੁਣ ਕਿਤਨੀ ਹੈ ?

ਇਹ ਤਾਂ ਅਸੀਂ ਜਾਣਦੇ ਹੀ ਹਾਂ ਕਿ ਭਾਰਤ ਦੇ ਵਿਧਾਨ ਦੀ ਤਰ੍ਹਾਂ ਰਿਆਸਤ ਦੇ ਵਿਧਾਨ ਵਿੱਚ ਭੀ ਪੰਜਾਬੀ ਨੂੰ ਇਕ ਵਿਸ਼ੇਸ਼ ਅਸਥਾਨ ਪ੍ਰਾਪਤ ਹੈ। ਦੇਖਣਾ ਤਾਂ ਇਹ ਹੈ ਕਿ ਪੰਜਾਬੀ ਬੋਲੀ ਦਾ ਰਿਆਸਤ ਦੀਆਂ ਹੋਰਨਾਂ ਬੋਲੀਆਂ ਨਾਲ ਕੀ ਸੰਬੰਧ ਹੈ। ਰਿਆਸਤ ਵਿੱਚ ਬੋਲੀਆਂ ਜਾਣ ਵਾਲੀਆਂ ਖ਼ਾਸ ਖ਼ਾਸ ਬੋਲੀਆਂ ਹਿੰਦੀ ਅਤੇ ਉਰਦੂ ਦੇ ਇਲਾਵਾ, ਕਸ਼ਮੀਰੀ, ਡੋਗਰੀ, ਗੋਜਰੀ, ਪਹਾੜੀ, ਲਹਿੰਦੀ ਅਤੇ ਪੋਠੋਹਾਰੀ ਆਦਿ ਭੀ ਹਨ। ਪੰਜਾਬੀ ਭਾਸ਼ਾ ਨੇ ਇਹਨਾਂ ਸਭ ਬੋਲੀਆਂ ਨੂੰ ਕੁਝ ਦਿਤਾ ਭੀ ਹੈ ਅਤੇ ਇਹਨਾਂ ਤੋਂ ਕੁਝ ਲਿਆ ਭੀ ਹੈ।

ਸਭ ਤੋਂ ਪਹਿਲਾਂ ਕਸ਼ਮੀਰੀ ਬੋਲੀ ਹੀ ਲੈ ਲਵੋ । ਚੌਧਵੀਂ

ਸਦੀ ਤੀਕ ਕਸ਼ਮੀਰੀ ਸ਼ਾਰਦਾ ਲਿਪੀ ਵਿੱਚ ਹੀ ਲਿਖੀ ਜਾਂਦੀ ਰਹੀ। ਪੰਜਾਬੀ ਦੀ ਪਰਚੱਲਤ ਲਿਪੀ ਗੁਰਮੁਖੀ ਹੈ। ਗੁਰਮੁਖੀ ਦੇ ਪੈਂਤੀ ਅੱਖਰ ਅਤੇ ਸ਼ਾਰਦਾ ਦੇ ਸੈਂਤੀ ਅੱਖਰਾਂ ਵਿਚੋਂ ਸੱਤ ਅੱਖਰ ਇਹਨਾਂ ਦੋਹਨਾਂ ਲਿਪੀਆਂ ਦੇ ਬਿਲਕੁਲ ਇਕੋ ਜਿਹੇ ਹਨ ਅਤੇ ਬਾਰ੍ਹਾਂ ਅੱਖਰ ਪ੍ਰਸਪਰ ਮਿਲਦੇ ਜੁਲਦੇ ਹਨ। ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਜਿਵੇਂ ਗੁਰਮੁਖੀ ਲਿਪੀ ਤੇ ਸ਼ਾਰਦਾ ਲਿਪੀ ਦੀ ਨਾਨੀ ਇਕੋ ਹੀ ਸੀ ਜਿਸ ਨੂੰ ਕਿ ਬ੍ਰਹਮੀ ਦੇ ਨਾਂ ਨਾਲ ਸੰਬੋਧਨ ਕੀਤਾ ਜਾਂਦਾ ਹੈ। ਪੰਜਾਬੀ ਅਤੇ ਲਹਿੰਦੀ ਦੇ ਸੰਬੰਧ ਦਾ ਅੰਦਾਜ਼ਾ ਡਾਕਟਰ ਸੁਧੇਸ਼ਵਰ ਵਰਮਾ ਅਤੇ ਪ੍ਰੋ: ਧੀਰੇਂਦਰ ਵਰਮਾ ਦੀ ਪੁਸਤਕ 'ਹਿੰਦੀ ਭਾਸ਼ਾ ਔਰ ਲਿਪੀ' ਤੋਂ ਲਗਾਇਆ ਜਾ ਸਕਦਾ ਹੈ : "ਕਿ ਪੰਜਾਬੀ ਅਤੇ ਲਹਿੰਦੀ ਨੂੰ ਵੱਖ ਵੱਖ ਕਰਨਾ ਮੁਸ਼ਕਿਲ ਹੈ"। ਇਹ ਹੀ ਰਾਏ ਪ੍ਰਿੰਸੀਪਲ ਤੇਜਾ ਸਿੰਘ ਆਪਣੀ ਪੁਸਤਕ 'ਸਾਹਿੱਤ ਦਰਸ਼ਨ' ਵਿੱਚ ਦੇਂਦੇ ਹਨ। ਇਸੇ ਤਰ੍ਹਾਂ ਇਕ ਅੰਗਰੇਜ਼ ਲਿਖਾਰੀ H A. Roso ਆਪਣੀ ਪੁਸਤਕ 'Indian antiquery' ਜੋ ੧੯੦੮ ਵਿਚ ਛਪੀ, ਵਿੱਚ ਲਿਖਦੇ ਹਨ :—

Punjabi as the language of the Punjab includes in it Lahandi, Pahari and Bangru etc.

ਹੁਣ ਦੇਖਣਾ ਹੈ ਪੰਜਾਬੀ ਅਤੇ ਪੋਠੋਹਾਰੀ ਦਾ ਪ੍ਰਸਪਰ ਸੰਬੰਧ। ਪੋਠੋਹਾਰੀ ਰਾਵਲਪਿੰਡੀ, ਜਿਹਲਮ, ਜੰਮੂ ਕਸ਼ਮੀਰ ਦੇ ਮੀਰਪੁਰ ਅਤੇ ਪੁਣਛ ਦੇ ਕੁਝ ਕੁ ਇਲਾਕੇ ਦੀ ਬੋਲੀ ਹੈ। ਇਸ ਇਲਾਕੇ ਦਾ ਸੰਬੰਧ ਉੱਤਰ ਵਲੋਂ ਕਸ਼ਮੀਹੀ ਬੋਲੀ ਨਾਲ ਹੈ, ਪੂਰਬ ਵਲੋਂ ਡੋਗਰੀ ਨਾਲ ਤੇ ਪੱਛਮ ਵਲੋਂ ਲਹਿੰਦੀ ਭਾਸ਼ਾ ਨਾਲ ਹੈ। ਪੋਠੋਹਾਰੀ ਅਤੇ ਲਹਿੰਦੀ ਅਸਲ ਵਿੱਚ ਦੋਵੇਂ ਪੰਜਾਬੀ ਦਾ ਹੀ ਰੂਪ ਹਨ ਅਤੇ ਇਹਨਾਂ ਨੂੰ ਵੱਖ ਵੱਖ ਸਮਝਣਾ ਕੁਝ ਠੀਕ ਨਹੀਂ ਬੈਠਦਾ।

ਅਸਾਂ ਹੁਣ ਦੇਖਣਾ ਹੈ ਡੋਗਰੀ ਅਤੇ ਪੰਜਾਬੀ ਦਾ ਸੰਬੰਧ। ਡਾ: ਜਾਰਜ ਗਰੀਅਰਸਨ ਆਪਣੀ ਪ੍ਰਸਿੱਧ ਪੁਸਤਕ 'Linguistic

Survey of India' ਵਿਚ ਰਿਆਸਤ ਜੰਮੂੰ ਦੇ ਡੁਗਰ ਾਂਟੇ ਇਲਾਕੇ ਦੀ ਭਾਸ਼ਾ ਨੂੰ ਡੋਗਰੀ ਮੰਨਦੇ ਹਨ ਅਤੇ ਨਾਲ ਹੀ ਉਹ ਡੋਗਰੀ ਨੂੰ ਪੰਜਾਬੀ ਦੀ ਇਕ ਸ਼ਾਖਾ ਭਾਵ ਉਪ-ਬੋਲੀ ਕਰਾਰ ਦੇਂਦੇ ਹਨ। ਇਸ ਗਲ ਦਾ ਸਬੂਤ ਇਸ ਤੋਂ ਭੀ ਮਿਲਦਾ ਹੈ ਕਿ ਡੋਗਰੀ ਭਾਸ਼ਾ ਦੀ ਅਸਲ ਲਿਪੀ ਟਾਕਰੀ ਅਤੇ ਗੁਰਮੁਖੀ ਲਿਪੀ ਦੇ ਅੱਥਰ ਅਧਿਕਰਤ ਮਿਲਦੇ ਜੁਲਦੇ ਹਨ। ਅਸਾਂ ਇਸ ਚਰਚਾ ਵਿੱਚ ਨਹੀਂ ਪੈਣਾ ਹੈ ਕਿ ਡੋਗਰੀ ਦਾ ਜਨਮ ਕਿਵੇਂ ਹੋਇਆ ਜਾਂ ਪੰਜਾਖੀ ਨੇ ਡੁਗਰ ਦੇਸ਼ ਵਿਚ ਆਕੇ ਆਪਣਾ ਰੂਪ ਕਿਵੇਂ ਬਦਲਿਆ। ਪਰ ਇਸ ਗਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਡੋਗਰੀ ਬੋਲਣ ਵਾਲਾ ਪੰਜਾਬੀ ਨੂੰ ਅੱਛੀ ਤਰ੍ਹਾਂ ਨਾਲ ਸਮਝ ਸਕਦਾ ਹੈ ਅਤੇ ਇਵੇਂ ਹੀ ਪੰਜਾਬੀ ਬੋਲਣ ਵਾਲਾ ਡੋਗਰੀ ਨੂੰ। ਮੈਂ ਇਥੇ ਇਕ ਉਦਾਹਰਣ ਪੋਠੋਹਾਰੀ ਦੀ ਪੇਸ਼ ਕਰਦੀ ਹਾਂ ਜਿਸ ਤੋਂ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਹ ਇਕ ਪਾਸਿਉਂ ਡੋਗਰੀ ਨਾਲ ਕਿਤਨੀ ਮਿਲਦੀ ਜੁਲਦੀ ਹੈ :—

"ਮੈਂਢੇ ਢੋਲ ਅਜ ਮਿਘੀ ਕੈ ਹੋਈ ਗਿਐ। ਮਾੜਾ ਦਿਲ ਟੁਟੀ ਟੁਟੀ ਗਛਣੈ ਜਦਿਨ ਨੀ ਤੈਂਡੀ ਚਿਠੀ ਨਹੀਂ ਆਈ। ਉਸ ਦਿਹਾੜੇ ਨੀ ਉਡੀਕੀ ਉਡੀਕੀ ਕੈ ਝਲੀ ਹੋਈ ਗਛਨੀ ਹਾ। ਦਿਲ ਡਾਢਾ ਹੁਸੜੀ ਗਿਐ, ਜਾਨ ਨਿਕਲਨੀ ਵੈਨੀਐ। ਲੋਕਾਂ ਕੀ ਕੈ ਦਸਣਾ ਹੋਇਆ, ਦਿਲ ਕਰਨੈ ਵਿਸੁ ਖਾਈ ਕੈ ਮਰੀ ਵੰਞਾਂ"।

ਜੰਮੂ ਦੇ ਰਹਿਣ ਵਾਲੇ ਵਿਦਿਆਰਥੀਆਂ ਨਾਲ ਮੇਰਾ ਅਕਸਰ ਵਾਸਤਾ ਪੈਂਦਾ ਹੀ ਰਹਿੰਦਾ ਹੈ ਅਤੇ ਇਹ ਗਲ ਦੇਖਣ ਵਿਚ ਆਉਂਦੀ ਹੈ ਕਿ ਉਹ ਪੰਜਾਬੀ ਅਤੇ ਡੋਗਰੀ ਦੋਹਨਾਂ ਬੋਲੀਆਂ ਨੂੰ ਬੜੀ ਆਸਾਨੀ ਨਾਲ ਬੋਲ ਅਤੇ ਸਮਝ ਲੈਂਦੇ ਹਨ। ਕਈ ਵੇਰਾਂ ਤਾਂ ਇਹ ਪਛਾਨਣਾ ਹੀ ਮੁਸ਼ਕਲ ਹੋ ਜਾਂਦਾ ਹੈ ਕਿ ਉਹਨਾਂ ਦੀ ਮਾਤਰੀ-ਭਾਸ਼ਾ ਕਿਹੜੀ ਹੈ। ਜੇਕਰ ਡੋਗਰੀ ਨੂੰ ਅਰਧ-ਪਹਾੜੀ ਜਾਂ ਮਿਸਾਲ ਦੇ ਤੌਰ ਤੇ **Sub-montane** ਇਲਾਕੇ ਦੀ ਬੋਲੀ ਮੰਨ ਲਿਆ ਜਾਏ ਅਤੇ ਇਸਦੀ ਤੁਲਨਾ

ਮੈਦਾਨੀ ਇਲਾਕੇ ਵਿਚ ਬੋਲੀ ਜਾਣ ਵਾਲੀ ਪੰਜਾਬੀ ਨਾਲ ਕੀਤੀ ਜਾਵੇ, ਜੋ ਬੋਲੀ ਖ਼ਾਸ ਕਰਕੇ ਜੰਮੂੰ, ਅਖਨੂਰ, ਸਾਂਬਾ, ਕਠੂਆ, ਹੀਰਾਨਗਰ ਦੇ ਹੇਠਾਂ ਵਾਲੇ ਇਲਾਕੇ ਅਤੇ ਰਣਬੀਰਸਿੰਘ ਪੁਰੇ ਦੀ ਤਹਿਸੀਲ ਵਿਚ ਬੋਲੀ ਜਾਂਦੀ ਹੈ ਤਾਂ ਦਿਖਾਈ ਦੇਂਦਾ ਹੈ ਕਿ ਇਹ ਦੋਵੇਂ ਬੋਲੀਆਂ ਇਕ ਦੂਸਰੇ ਨਾਲ ਕਿਤਨਾ ਨੇੜੇ ਦਾ ਸੰਬੰਧ ਰਖਦੀਆਂ ਹਨ। ਜੇਕਰ ਕੋਈ ਅੰਤਰ ਹੈ ਤਾਂ ਉਹ ਉਚਾਰਣ ਦਾ ਹੈ ਜਿਵੇਂ ਕਿ ਡੋਗਰੀ ਵਿੱਚ "ਐ" "ਚੇਂ" ਬਹੁਤ ਪ੍ਰਯੋਗ ਵਿਚ ਲਿਆਂਦੇ ਹਨ ਜਿਵੇਂ 'ਖਾਚੈ' 'ਪੀਚੈ' 'ਲਾਚੈ' ਤੇ 'ਰੋਚੈ' ਆਦਿਕ।

ਇਹਨਾਂ ਦੋਹਨਾਂ ਬੋਲੀਆਂ ਦੇ ਲੋਕ-ਗੀਤ, ਸੁਹਾਗ, ਘੋੜੀਆਂ ਅਤੇ ਕਾਰ-ਵਿਹਾਰ ਦੇ ਸ਼ਬਦਾਂ ਵਿੱਚ ਅੰਤਰ ਦਿਖਾਈ ਹੀ ਨਹੀਂ ਦੇਂਦਾ।

ਪੰਜਾਬੀ ਅਤੇ ਉਰਦੂ ਦੇ ਸੰਬੰਧ ਵਿੱਚ 'ਡਾਕਟਰ ਮਹੀਓਦੀਨ ਕਾਦਰੀ ਜ਼ੋਰ' ਦਾ ਲੇਖ, ਜੋ 'ਪੰਜਾਬੀ ਦੁਨੀਆਂ' ਜੁਲਾਈ 1952 ਵਿਚ ਛਪਿਆ, ਧਿਆਨ ਦੇਵਣ ਯੋਗ ਹੈ। ਇਸ ਦਾ ਹਵਾਲਾ 'ਹਿੰਦੁਸਤਾਨੀ ਲਿਸਾਨੀਅਤ' ਦੇ ਆਧਾਰ ਤੇ ਦੇ ਰਖਿਆ ਹੈ ਕਿ ਪੰਜਾਬੀ ਅਤੇ ਉਰਦੂ ਦਾ ਸੰਬੰਧ ਬਹੁਤ ਪੁਰਾਣਾ ਹੈ ਜਿਵੇਂ ਕਿ ਮਾਂ ਬੇਟੀ ਜਿਹਾ। ਕਈਆਂ ਲਿਖਾਰੀਆਂ ਦਾ ਤਾਂ ਕਹਿਣਾ ਹੀ ਇਹ ਹੈ ਕਿ ਸਭ ਤੋਂ ਪਹਿਲਾਂ ਗ਼ਜ਼ਨਵੀ ਰਾਜ ਦੇ ਸਮੇਂ ਅਰਬੀ, ਤੁਰਕੀ, ਫ਼ਾਰਸੀ ਬੋਲਣ ਵਾਲੇ ਮੁਸਲਮਾਨਾਂ ਦਾ ਪੌਦੇ ਦੋ ਸੌ ਸਾਲ ਤਕ ਪੰਜਾਬੀ ਬੋਲਣ ਵਾਲਿਆਂ ਨਾਲ ਵਾਸਤਾ ਪੈਂਦਾ ਰਿਹਾ ਅਤੇ ਇਸੇ ਮੇਲ-ਜੋਲ ਕਰਕੇ ਪੰਜਾਬੀ ਤੋਂ ਹੀ ਉਰਦੂ ਨੇ ਜਨਮ ਲੀਤਾ। ਇਸ ਗਲ ਨੂੰ ਪ੍ਰੋ: ਹਾਫ਼ਜ਼ ਮਹਿਮੂਦ ਸ਼ੀਰਾਨੀ ਨੇ 'ਪੰਜਾਬ ਮੇਂ ਉਰਦੂ' ਪੁਸਤਕ ਵਿੱਚ ਵਿਸਥਾਰ ਨਾਲ ਵਰਨਣ ਕੀਤਾ ਹੈ।

ਇਹ ਹੀ ਗਲ ਡਾ: ਸੁਨੀਤੀ ਕੁਮਾਰ ਚੈਟਰਜੀ 'Indo Aryan and Hindi' ਨਾਂ ਦੀ ਪੁਸਤਕ ਵਿੱਚ ਕਹਿੰਦੇ ਹਨ ਅਤੇ ਇਹ ਹੀ ਵਿਚਾਰ ਬ੍ਰਿਜ ਮੋਹਨ ਦਤਾਤ੍ਰੇਯ ਕੈਫ਼ੀ ਅਤੇ ਪੱਛਮੀ ਵਿਦਿਵਾਨ ਡਾ: ਗ੍ਰਾਹਮ ਬੇਲੀ ਆਦਿ ਭਾਸ਼ਾ ਵਿਗਿਆਨੀਆਂ ਦਾ ਹੈ। ਡਾ: ਫ਼ਕੀਰ

ਮੁਹੰਮਦ ਫ਼ਕੀਰ ਲਿਖਦੇ ਹਨ ਕਿ ਪੰਜਾਬੀ ਅਤੇ ਉਰਦੂ ਦਾ ਆਪਿਸ ਵਿੱਚ ਇਤਨਾ ਮੇਲ-ਜੋਲ ਹੈ ਕਿ ਉਹ ਬਹੁਤ ਸਾਰੀਆਂ ਜਗ੍ਹਾਂ ਤੇ ਵਿਉਂਤ ਤੋਂ ਇਕ ਹੀ ਨਜ਼ਰ ਆਉਂਦੀਆਂ ਹਨ । ਉਰਦੂ ਦੇ ਸ਼ਬਦ-ਭੰਡਾਰ ਦਾ ਵੇਰਵਾ ਦਸਦੇ ਹੋਏ ਪ੍ਰੋ: ਵਹੀਦੁਦੀਨ ਹੈਦਰਾਬਾਦੀ ਨੇ ਭੀ ਦਸਿਆ ਹੈ ਕਿ ਇਸ ਵਿੱਚ ਵਧੇਰੇ ਗਿਣਤੀ ਪੰਜਾਬੀ ਸ਼ਬਦਾਂ ਦੀ ਹੈ। ਇਹ ਹੀ ਵਿਚਾਰ ਉਰਦੂ ਲੁਗਾਤ 'ਫਰਹੰਗਿ ਆਸਫ਼ੀਆ' ਵਿੱਚ ਭੀ ਦੇ ਰਖਿਆ ਹੈ । ਇਸ ਤੋਂ ਸਾਫ਼ ਪ੍ਰਤੀਤ ਹੁੰਦਾ ਹੈ ਕਿ ਉਰਦੂ ਭਾਸ਼ਾ ਸੌ ਸਾਲਾਂ ਤੋਂ ਜ਼ਿਆਦਾ ਪੰਜਾਬ ਤੇ ਛਾ ਗਈ ਸੀ ਅਤੇ ਇਹਨਾਂ ਭਾਸ਼ਾਵਾਂ ਦਾ ਪਰਸਪਰ ਗੂੜ੍ਹਾ ਪ੍ਰਭਾਵ ਪਿਆ । ਇਹ ਹੀ ਕਾਰਨ ਹੈ ਕਿ ਪੰਜਾਬੀ ਦਾ ਬਹੁਤ ਸਾਰਾ ਸਾਹਿੱਤ, ਵਿਸ਼ੇਸ਼ ਤੌਰ ਤੇ ਮਧ-ਕਾਲੀਨ ਸਾਹਿੱਤ, ਉਰਦੂ ਦੀ ਪਰਚਲਿਤ ਲਿੱਪੀ ਪ੍ਰਸ਼ੀਅਨ ਵਿਚ ਮਿਲਦਾ ਹੈ ।

ਕਸ਼ਮੀਰੀ, ਡੋਗਰੀ, ਲਹਿੰਦੀ ਪੋਠੋਹਾਰੀ ਅਤੇ ਉਰਦੂ ਆਦਿਕ ਭਾਸ਼ਾਵਾਂ ਨਾਲ ਮੈਂ ਜਿਹੜਾ ਕਿ ਪੰਜਾਬੀ ਦਾ ਨੇੜੇ ਦਾ ਰਿਸ਼ਤਾ ਦਸਿਆ ਹੈ ਉਸ ਤੋਂ ਇਹ ਸਿੱਧ ਹੁੰਦਾ ਹੈ ਕਿ ਪੰਜਾਬੀ ਭਾਸ਼ਾ ਦਾ ਘੇਰਾ ਕਿਤਨਾ ਵਿਸ਼ਾਲ ਹੈ ਅਤੇ ਇਸ ਵਿੱਚ ਦੂਸਰੀਆਂ ਬੋਲੀਆਂ ਨੂੰ ਅਪਨਾਉਣ ਦੀ ਕਿਤਨੀ ਸ਼ਕਤੀ ਹੈ ।

ਇਹ ਹੀ ਵਜ੍ਹਾ ਸੀ ਕਿ ਪੁਰਾਣੇ ਜ਼ਮਾਨੇ ਵਿੱਚ ਪੰਜਾਬੀ ਬੋਲਣ ਵਾਲੇ ਇਲਾਕੇ ਦੀਆਂ ਹੱਦਾਂ ਦਰਿਆ ਸਿੰਧ ਤੋਂ ਲੈ ਕੇ ਦਰਿਆ ਸਰਸਵਤੀ ਤਕ ਮੰਨੀਆਂ ਜਾਂਦੀਆਂ ਸਨ । ਕਿਸੇ ਸਮੇਂ ਵਿੱਚ ਕੰਧਾਰ ਤੇ ਕਸ਼ਮੀਰ ਦਾ ਵੀ ਪੰਜਾਬ ਨਾਲ ਗੂੜ੍ਹਾ ਮੇਲ-ਜੋਲ ਰਿਹਾ ਹੈ। ਰਾਜਸੀ ਪਰਿਵਰਤਨਾਂ ਨੇ ਪੰਜਾਬ ਨੂੰ ਕਈ ਭਾਗਾਂ ਵਿੱਚ ਵੰਡ ਰਖਿਆ ਸੀ। ਮੁਗ਼ਲ ਰਾਜ ਦੇ ਸਮੇਂ ਪੰਜਾਬ ਦੀ ਵੰਡ ਚਾਰ ਭਾਗਾਂ ਵਿੱਚ ਹੋਈ : ਲਾਹੌਰ, ਮੁਲਤਾਨ, ਕਸ਼ਮੀਰ ਅਤੇ ਪਿਸ਼ਾਵਰ । ਇਹਨਾਂ ਸਭ ਦਾ ਇਕ Unit ਸੀ ਇਸ ਲਈ ਇਸ ਇਲਾਕੇ ਦੀ ਬੋਲੀ ਦਾ ਪ੍ਰਭਾਵ ਇਕ ਦੂਸਰੇ ਇਲਾਕੇ ਦੀ ਬੋਲੀ ਤੇ ਪੈਣਾ ਜ਼ਰੂਰੀ ਸੀ ।

ਸਰ ਜੇਮਜ਼ ਡਿਉਈ ਦੀ ਪੁਸਤਕ Punjab, North West

Frontier Province and Kashmir ਦੀ ਉਥਾਨਕਾ T. H. Holland ਨੇ ਲਿਖੀ ਹੈ। ਉਸ ਵਿਚ ਇਹ ਸ਼ਬਦ ਉਹਨਾਂ ਨੇ ਦਰਜ ਕਰ ਰਖੇ ਹਨ : "The term Punjabi much more nearly but still imperfectly covers the people of the Punjab, the North West Frontier Province, Kashmir and the associated smaller native plaec" ਆਖ਼ਰੀ ਸ਼ਬਦ associated smaller native place ਤੋਂ ਉਹਨਾਂ ਦਾ ਇਸ਼ਾਰਾ ਪੁਣਛ ਦੇ ਇਲਾਕੇ ਵਲ ਦਿਖਾਈ ਦੇਂਦਾ ਹੈ।

੧੯੧੧ ਦੀ ਰਿਆਸਤ ਦੀ ਮਰਦਮ-ਸ਼ੁਮਾਰੀ ਦੀ ਰੀਪੋਰਟ ਵਿੱਚ Languages ਤੇ ਇਕ ਚੈਪਟਰ ਦਰਜ ਹੈ ਜਿਸ ਵਿਚੋਂ ਕੁਝ ਹਵਾਲੇ ਮੈਂ ਬਿਆਨ ਕਰਦੀ ਹਾਂ ਜਿਸ ਤੋਂ ਕਿ ਪਤਾ ਲਗਦਾ ਹੈ ਕਿ ਅੱਜ ਤੋਂ ਪੰਜਾਹ ਸਾਲ ਪਹਿਲੇ ਦੀਆਂ ਬੋਲੀਆਂ ਕਿਹੜੀਆਂ ਕਿਹੜੀਆਂ ਸਨ ਅਤੇ ਕਿਸ ਕਿਸ ਇਲਾਕੇ ਵਿਚ ਬੋਲੀਆਂ ਜਾਂਦੀਆਂ ਸਨ ਅਤੇ ਉਹਨਾਂ ਬੋਲੀਆਂ ਨੂੰ ਬੋਲਣ ਵਾਲਿਆਂ ਦੀ ਗਿਣਤੀ ਕਿਤਨੀ ਸੀ :-

It is interesting to find that the language zones correspond so closely to the division into which the state has been divided from a physical point of view. With slight modifications, the language commonly used in the lower plains .skirting the hills of Jammu Province is the ordinary Punjabi, the Pahari region comes next and may roughly be said to be Co-existance with the outer. Hills, then comes the Kashmiri region almost coincident with the Jhelum Valley. Tibetian is spoken all over Ladakh and Shina in Gilgit and beyond. The Gujjars speak their own tongue where-ever they go and it is impossible to distribute it locally with any thing like

permanance they move with seasons and carry their language as every thing else along with them.

ਇਸ ਰੀਪੋਰਟ ਵਿੱਚ ਰਿਆਸਤ ਦੀ ਕੁਲ ਵਸੋਂ 31.5 ਲਖ ਦਸੀ ਹੈ ਜਿਸ ਵਿਚ ਕਸ਼ਮੀਰੀ ਬੋਲਣ ਵਾਲੇ 11.6 ਲੱਖ, ਪਹਾੜੀ ਬੋਲਣ ਵਾਲੇ 5.4 ਲੱਖ, ਡੋਗਰੀ ਬੋਲਣ ਵਾਲੇ 5.1 ਲੱਖ, ਗੋਜਰੀ ਬੋਲਣ ਵਾਲੇ 2.5 ਲੱਖ, ਪੰਜਾਬੀ ਬੋਲਣ ਵਾਲੇ 2.1 ਲੱਖ, ਬਲਤੀ ਬੋਲਣ ਵਾਲੇ 1.3 ਲੱਖ, ਪੋਠੋਹਾਰੀ ਬੋਲਣ ਵਾਲੇ 94 ਹਜ਼ਾਰ, ਚਿਭਾਲੀ ਬੋਲਣ ਵਾਲੇ 28000 ਅਤੇ ਲਦਾਖ਼ੀ ਬੋਲਣ ਵਾਲੇ 54000। ਜੇ ਕਰ ਪੰਜਾਬੀ, ਗੋਜਰੀ, ਪੋਠੋਹਾਰੀ ਦਾ ਇਕ ਹੀ ਰੂਪ ਮੰਨ ਲਿਆ ਜਾਵੇ ਤਾਂ ਪੰਜ ਲਖ ਵਸੋਂ ਪੰਜਾਬੀ ਬੋਲਣ ਵਾਲਿਆਂ ਦੀ ਬਣ ਜਾਂਦੀ ਹੈ ਤੇ ਜੇਕਰ ਪਹਾੜੀ ਨੂੰ ਭੀ ਇਸੀ ਵਿੱਚ ਸ਼ਾਮਲ ਕੀਤਾ ਜਾਵੇ ਤਾਂ ਦਸ ਲੱਖ ਦੇ ਲਗ ਭਗ ਪੰਜਾਬੀ ਬੋਲਣ ਵਾਲਿਆਂ ਦੀ ਗਿਣਤੀ ਹੋ ਜਾਂਦੀ ਹੈ, ਜਿਵੇਂ ਕਿ ਦਸ ਸਾਲ ਪਹਿਲਾਂ ਉੱਨੀ ਸੌ ਇਕ ਦੀ Census report ਵਿਚ ਪੰਜਾਬੀ ਬੋਲਣ ਵਾਲਿਆਂ ਦੀ ਗਿਣਤੀ 8.6 ਲੱਖ ਦਸੀ ਗਈ ਹੈ। ਭਾਵ ਇਹ ਕਿ ਕਸ਼ਮੀਰੀ ਤੋਂ ਉਪਰੰਤ ਅਧਿਕਤਰ ਬੋਲੀ ਜਾਣ ਵਾਲੀ ਭਾਸ਼ਾ ਪੰਜਾਬੀ ਕਹੀ ਜਾ ਸਕਦੀ ਸੀ। ਇਸੇ ਚੈਪਟਰ ਦੇ ਅੰਤ ਵਿੱਚ ਸਫ਼ਾ ਇਕ ਸੌ ਬਾਸੀ ਤੇ ਪਹਿਰਾ ਨੰਬਰ ਦੋ ਸੌ ਚੌਂਤੀ ਵਿੱਚ Lingua Franca ਦਾ ਜ਼ਿਕਰ ਕਰਦੇ ਹੋਏ ਇਹ ਸ਼ਬਦ ਦਰਜ ਹਨ :—

For a counting so disintegrated, physically it is difficult to determine a Lingua Franca and all that safely be categorized in this connection is that Punjabi is the language commonly understood in all parts of the Sub-montane and semi-mountaneous tract. Pahari in the outer hills, Kashmiri in the Jhelum Valley and Tibetian in the Indus Valley (Shina on Gilgit side, Bodhi in Ladakh) but owing

ਵਿੱਚ ਕਦੋਂ ਤੋਂ ਸ਼ੁਰੂ ਹੋਇਆ ? ਸਾਹਿੱਤ ਤਾਂ ਮੇਰਾ ਖ਼ਿਆਲ ਹੈ ਕਿ ਬਹੁਤ ਦੇਰ ਤੋਂ ਰਚਿਆ ਗਿਆ ਹੋਵੇਗਾ ਜੋ ਕਿ ਖੋਜ ਦਾ ਮੁਥਾਜ ਹੈ ਪਰ ਲਿਖਤੀ ਤੌਰ ਤੇ ਮਹਾਰਾਜਾ ਰਣਬੀਰ ਸਿੰਘ ਦੇ ਸਮੇਂ ਦਾ ਸਾਹਿਤ ਮਿਲਦਾ ਹੈ। ਇਹਨਾਂ ਦੇ ਵਕਤ ਜਾਗੀਰਦਾਰੀ, ਜ਼ਿਮੀਂਦਾਰੀ, ਪੂਰੇ ਜ਼ੋਰ ਤੇ ਸੀ ਅਤੇ ਇਸੇ ਹੀ ਸਮੇਂ ਨੂੰ ਕਿੱਸੇ, ਕਹਾਣੀਆਂ, ਗਾਥਾਵਾਂ ਅਤੇ ਸ਼ੇਅਰੋ ਸ਼ਾਇਰੀ ਦਾ ਯੁਗ ਭੀ ਕਿਹਾ ਜਾ ਸਕਦਾ ਹੈ। ਇਸੀ ਸਮੇਂ ਜ਼ਿਲਾ ਮੀਰਪੁਰ ਦੇ ਖੜੀ ਦੇ ਇਲਾਕੇ ਸਮਵਾਲ ਪਿੰਡ ਵਿਚ ਇਕ ਪੰਜਾਬੀ ਦੇ ਪ੍ਰਸਿੱਧ ਕਵੀ ਮੀਆਂ ਮੁਹੰਮਦ ਬਖ਼ਸ਼ ਹੋਏ ਹਨ ਜਿਹਨਾਂ ਨੇ ਕਿੱਸਾ ਸੈਫ਼ੁਲ-ਮਲੂਕ, ਸੋਹਣੀ ਮਹੀਂਵਾਲ, ਸ਼ੀਰੀ ਫਰਿਹਾਦ, ਮਿਰਜ਼ਾ ਸਾਹਿਬਾਂ, ਸਾਹਿ ਮਨਸੂਰਿ ਅਤੇ ਸੀਹਰਫ਼ੀਆਂ, ਗ਼ਜ਼ਲਾਂ ਅਤੇ ਦੋਹਰੇ ਪੰਜਾਬੀ ਭਾਸ਼ਾ ਵਿੱਚ ਲਿਖੇ। ਆਪ ਲਿਖਦੇ ਹਨ :—

ਲਦ ਗਏ ਉਹ ਯਾਰ ਪਿਆਰੇ ਕਦਰ-ਸ਼ਨਾਸ ਹਮਾਰੇ।
ਸੁਖ਼ਨ-ਸ਼ਨਾਸ ਮੁਹੰਮਦ ਬਖ਼ਸ਼ਾ ਲਾਲਾਂ ਦੇ ਵਣਜਾਰੇ।
ਮਜਲਿਸ ਬਹਿ ਬਹਿ ਗਏ ਸਿਆਣੇ ਕਰ ਕਰ ਹੋਸ਼ ਸੰਭਾਲੇ।
ਹਿਕ ਦੂਏ ਸੰਗ ਵਰਤੀ ਉਲਫ਼ਤ ਜਿਉਂ ਭਲਿਆਂ ਦੇ ਚਾਲੇ।
ਲੈ ਲੈ ਗਏ ਸੁਖ਼ਨ ਦੀ ਲਜ਼ਤ ਪੀ ਪੀ ਮਸਤ ਪਿਆਲੇ।
ਖ਼ਾਲੀ ਰਹਿ ਗਏ ਮਟ ਮੁਹੰਮਦ ਖ਼ਾਲੀ ਰਹਿ ਗਏ ਪਿਆਲੇ।
ਕਿਧਰੇ ਨਜ਼ਰ ਨਾ ਆਵੇ ਕੋਈ ਭਰੇ ਪਿਆਲੇ ਵਾਲਾ।
ਜੋ ਦਿਸੇ ਤਾਂ ਵਰਤੇ ਨਾ ਹੀ ਨਾ ਹਕਿ ਘਟਿ ਨਿਵਾਲਾ।
ਕਹੇ ਅਸਾਂ ਥੀ ਵਿਹਲੇ ਹੋਏ ਸਾਕੀ ਮਟ ਪਿਆਲੇ।
ਹਾਇ ਅਫ਼ਸੋਸ ਮੁਹੰਮਦ ਬਖ਼ਸ਼ਾ ਕੌਣ ਕਰੇ ਉਪਰਾਲੇ॥

ਇਕ ਹੋਰ ਪੰਜਾਬੀ ਦੇ ਮੁਸਲਮਾਨ ਕਵੀ ਦੀ 'ਤਸਨੀਫ਼' ਮੇਰੇ ਹੱਥ ਆਈ ਹੈ। ਜਿਸਦਾ ਨਾਮ 'ਖ਼ਜ਼ੀਨਾਤੁਲਵਾਇਜ਼ੀਨ' ਹੈ। ਇਸ ਪੁਸਤਕ ਦਾ ਨਾਂ ਤਾਂ ਅਰਬੀ ਵਿੱਚ ਹੈ। ਪਰ ਸਾਰੇ ਸ਼ੇਅਰ ਪੰਜਾਬੀ ਵਿੱਚ ਹਨ ਅਤੇ ਇਹਨਾਂ ਦੇ ਲਿਖਣ ਵਾਲੇ ਹਨ ਨਵਾਬੁਲਦੀਨ ਚੌਧਰੀ।

ਏਹ ਢੋਕ ਗੁਜਰਾਂ ਤਹਿਸੀਲ ਅਖਨੂਰ ਦੇ ਰਹਿਣ ਵਾਲੇ ਸਨ। ਇਹ ਪੁਸਤਕ ਉਨੀ ਸੌ ਅਠ ਵਿੱਚ ਛਪੀ ਜਿਸ ਵਿੱਚ ਉਹਨਾਂ ਨੇ ਸਦਾਚਾਰਕ ਧਾਰਮਿਕ ਅਤੇ ਸਮਾਜਕ ਪਹਿਲੂਆਂ ਤੇ ਪ੍ਰਕਾਸ਼ ਪਾਇਆ ਹੈ ਜਿਵੇਂ ਕਿ--

ਰੰਨਾ ਲਾਨ ਲਿਬਾਸ ਅਜੇਹਾ ਦਸਾਂ ਤੇ ਸ਼ਰਮਾਵਾਂ।
ਪਰ ਹੁਣ ਲਿਖਣਾ ਪਿਆ ਜ਼ਰੂਰੀ ਭਾਈਓ ਸੁਣੋ ਸੁਣਾਵਾਂ।
ਤੰਗ ਪਜਾਮੇਂ ਮਲਮਲ ਕੁੜਤੇ ਚਾਦਰ ਓੜ ਇਕ ਤਾਰੀ।
ਵਿਚੋਂ ਜ਼ਾਹਿਰ ਨਜ਼ਰੀ ਆਵੇ ਸ਼ਕਲ ਜਿਬਾਹਿਸ ਸਾਰੀ।
ਪਹਿਨ ਬਾਰੀਕ ਅਜਿਹੇ ਜਾਮੇ ਪੈਰ ਦੀ ਰੱਬ ਦੀ ਮਾਰੀ।
ਰੰਨਾ ਦੀ ਸਰਦਾਰ ਸਦਾਵੇ ਹੈਠ ਰਬਾ ਸੋ ਵਾਰੀ।

ਇਸ ਤਸਨੀਫ ਦੇ ਅੰਤ ਵਿੱਚ ਉਹ ਆਪਣੇ ਆਪ ਨੂੰ ਇਉਂ ਵਰਨਣ ਕਰਦੇ ਹਨ :—

ਸ਼ੇਅਰ ਮੇਰਾ ਇਹ ਖ਼ਾਸ ਅਜ਼ੀਜ਼ੋ ਪੜ੍ਹ ਵੇਖੋ ਇਸ ਤਾਈਂ।
ਪੜੋ ਸੁਣੋ ਤੇ ਅਮਲ ਕਮਾਓ ਕਰਮ ਕਰੇ ਰਬ ਸਾਈਂ।
ਗ਼ਲਤੀ ਤੇ ਯਾ ਐਬ ਤੁਹਾਨੂੰ ਕਿਧਰੇ ਨਜ਼ਰੀ ਆਵੇ।
ਸ਼ਾਇਰ ਹੋਵੇ ਸਿਹਤ ਬਖ਼ਸ਼ੇ ਵਰਨਾ ਪਰਦਾ ਪਾਵੇ।
ਕੰਢੀ ਮੁਲਕ ਰਿਆਸਤ ਜੰਮੂੰ ਜ਼ੋਰ ਕੁਫ਼ਰ ਦੇ ਭਾਰੇ।
ਭਹੀ ਅਖਨੂਰ ਤਹਿਸੀਲ ਆਸਾਡੀ ਨਦੀ ਚਨਾਬ ਕਿਨਾਰੇ।
ਪੁਜਿਆ ਢੋਕ ਤਹਿਸੀਲੋਂ ਮਗ਼ਰਬ ਜਗਾ ਸਕੂਨਤ ਵਾਲੀ।
ਪੰਞੀ ਸਾਲ ਗਏ ਲੰਘ ਉਮਰੋਂ ਵਿਚ ਮਸਕੀਨ ਬਿਹਾਲੀ।

ਇਹਨਾਂ ਤੋਂ ਬਾਅਦ ਕਵੀ ਦਾਸ ਮੱਲ ਦਾ ਜ਼ਿਕਰ ਆਉਂਦਾ ਹੈ। ਜੰਮੂ ਦੇ 'ਮੋਤੀ ਬਜ਼ਾਰ' ਵਿੱਚ ਇਹਨਾਂ ਦਾ ਟਿਕਾਣਾ ਸੀ। ਆਪਣੀ ਸ਼ਾਇਰੀ ਦੇ ਜ਼ੋਰ ਤੇ ਹਜ਼ਾਰਾਂ ਲੋਕਾਂ ਨੂੰ ਆਪਣਾ ਗਰਵੀਦਾ ਬਣਾ ਲਿੱਤਾ। ਉਹਨਾਂ ਹੀ ਦਿਨਾਂ ਵਿੱਚ 'ਕਣਕ ਮੰਡੀ' ਬਜ਼ਾਰ ਵਿੱਚ ਇਕ ਹੋਰ ਪ੍ਰਸਿਧ ਕਵੀ ਕ੍ਰਿਪਾ ਰਾਮ ਮਹਾਜਨ ਦਾ ਭੀ ਨਾਮ ਬਹੁਤ

ਮਸ਼ਹੂਰ ਸੀ । ਇਹਨਾਂ ਦੇ ਭੀ ਬਹੁਤ ਹੀ ਚੇਲੇ ਸਨ । ਦੋਹਨਾਂ ਧੜਿਆਂ ਵਿੱਚ ਸ਼ੇਅਰੋ-ਸ਼ਾਇਰੀ ਦਾ ਮੁਕਾਬਲਾ ਸ਼ੁਰੂ ਹੁੰਦਾ ਸੀ । ਦੋਹਨੋਂ ਦਲ ਜੰਮੂੰ ਦੀ 'ਮੁਬਾਰਿਕ ਮੰਡੀ' ਵਿੱਚ ਆ ਜਾਂਦੇ ਸਨ ਅਤੇ ਆਪਿਸ ਵਿੱਚ ਸ਼ਾਇਰੀ ਵਿੱਚ ਪਰਸ਼ਨੋਤ੍ਰ ਹੋਣ ਲਗ ਪੈਂਦੇ ਸਨ । ਦਾਸ ਮਲ ਜੀ ਨੇ ਕਈ ਪੁਸਤਕਾਂ ਲਿਖੀਆਂ ਜੋ ਕਿ ਆਰਥਿਕ ਕਾਰਨਾਂ ਕਰਕੇ ਨਾਂਹ ਛਪ ਸਕੀਆਂ । ਉਹਨਾਂ ਦੀਆਂ ਮਸ਼ਾਹੂਰ ਪੁਸਤਕਾਂ ਰੂਪ ਬਸੰਤ, ਧਨਾਂ ਜੱਟ, ਪੇਂਡੂ ਜੱਟੀ ਤੇ ਸ਼ਾਹੂਕਾਰ, ਕ੍ਰਿਸ਼ਨ ਜਨਮ, ਸੀਤਾ ਬਨਬਾਸ ਆਦਿ ਹਨ । ਕਹਿੰਦੇ ਹਨ ਕਿ ਉਹ ਅਕਸਰ ਇਸ ਸ਼ੇਅਰ ਨੂੰ ਬੋਲਦੇ ਰਹਿੰਦੇ ਸਨ :—

ਮਾਰ ਦੇ ਮੈਨੂੰ ਬੇਸ਼ਕ ਦਿਲਬਰ ਦੁਖ ਦਰਦ ਕੋਲੋਂ ਰਿਹਾਈ ਹੋਸੀ ।
ਭੈਣ ਨਹੀਂ ਜਿਸ ਪਾ ਦੇਣੇ ਵੈਣ ਮੇਰੇ ਭਾਈ ਨਹੀਂ ਜੋ ਜਿਸ ਥੀਂ ਜੁਦਾਈ ਹੋਸੀ ।
ਪਿਤਾ ਨਹੀਂ ਜਿਸ ਪਾਵਣਾ ਸ਼ੋਰ ਕਿਧਰੇ ਮਾਈ ਨਹੀਂ ਜੋ ਨਾਲ ਹਮਰਾਹੀ ਹੋਸੀ ।
ਦਾਸ ਨਾਰ ਨਹੀਂ, ਯਾਰ ਗ਼ਮਖ਼ਾਰ ਕੋਈ ਜਿਹੜਾ ਵਿੱਚ ਫ਼ਿਰਾਕ ਸ਼ੁਦਾਈ ਹੋਸੀ ।

ਇਕਲਾਪੇ ਦੀ ਕਹੀ ਸੋਹਣੀ ਤਸਵੀਰ ਦਿਖਲਾਈ ਹੈ ।

ਕਵੀ ਤਾਰਾ ਚੰਦ ਦਾ ਸਥਾਨ ਭੀ ਪੰਜਾਬੀ ਸਾਹਿਤ ਵਿੱਚ ਉੱਚਾ ਹੈ ਇਹ ਪੰਜ ਸਾਲ ਦੀ ਉਮਰ ਵਿੱਚ ਜੰਮੂੰ ਆਏ । ਦਾਸ ਮਲ ਜੀ ਦੇ ਸ਼ਾਗਿਰਦ ਬਣੇ । ਕਾਂਗਰਸ ਦੇ ਅੰਦੋਲਨ ਦੇ ਸਮੇਂ ਕਈ ਕਵਿਤਾਵਾਂ ਇਸ ਪ੍ਰਕਾਰ ਦੀਆਂ ਲਿਖੀਆਂ । 'ਧੰਨ ਗਾਂਧੀ ਤੇਰੀ ਮਾਇਆ ਏ' ਅਤੇ 'ਜਾ ਅਗਰੇਜ਼ਾ ਏਥੋਂ' ਆਦਿ ਜਿਨ੍ਹਾਂ ਕਰਕੇ ਜਾਗ੍ਰਿਤੀ ਦੀ ਲਹਿਰ ਦੌੜ ਗਈ ।

ਕਹਿੰਦੇ ਹਨ ਕਿ ਇਕ ਵੇਰਾਂ ਪੰਜਾਬ ਦੇ ਕਵੀ ਦੇਵੀ ਦੀ ਯਾਤਰਾ ਲਈ ਆਏ ਹੋਏ ਸਨ । 'ਪਰੇਡ ਗਰਾਉਂਡ' ਵਿਚ ਕਵੀ ਸੰਮੇਲਨ ਹੋਇਆ । ਇਸ ਵਿੱਚ ਇਥੋਂ ਦੇ ਕਵੀ ਦਾਸ ਮਲ, ਤਾਰਾ ਚੰਦ, ਕ੍ਰਿਪਾ ਰਾਮ ਮਹਾਜਨ, ਉਸਤਾਦ ਗੁਲਾਮ ਮੁਹੰਮਦ ਖ਼ਾਦਿਮ, ਮੌਲਵੀ ਗ਼ੁਲਾਮ ਮੁਹੰਮਦ ਹੈਦਰ 'ਹੈਦਰ' ਭੀ ਸ਼ਾਮਿਲ ਹੋਏ । ਬਾਹਰ ਦੇ ਕਿਸੇ

ਕਵੀ ਨੇ ਜੰਮੂੰ ਦੇ ਸੰਬੰਧ ਵਿੱਚ ਕੁਝ ਸ਼ੇਅਰ ਕਹੇ। ਲੋਕਾਂ ਨੇ ਆਵਾਜ਼ਾਂ ਕਸਣੀਆਂ ਸ਼ੁਰੂ ਕਰ ਦਿਤੀਆਂ "ਅਛੇ ਇਥੋਂ ਦੇ ਕਵੀ ਹਨ ਜਿਨ੍ਹਾਂ ਨੇ ਕਦੀ ਆਪਣੇ ਸ਼ਹਿਰ ਦੇ ਸੰਬੰਧ ਵਿਚ ਕੁਝ ਭੀ ਨਹੀਂ ਲਿਖਿਆ। ਇਹ ਮੁਸ਼ਾਹਿਰਾ ਉਸ ਵਕਤ ਖ਼ਤਮ ਹੀ ਹੋਣ ਵਾਲਾ ਸੀ ਕਿ ਉਭੜਵਾਹੇ ਕਵੀ ਤਾਰਾ ਚੰਦ ਸਟੇਜ ਤੇ ਚਲੇ ਆਏ ਅਤੇ ਜੰਮੂੰ ਦੇ ਸੰਬੰਧ ਵਿਚ ਸ਼ੇਅਰ ਤੇ ਸ਼ੇਅਰ ਬੋਲਦੇ ਗਏ। ਤਾਰਾ ਚੰਦ ਜੀ ਨੇ ਸ਼੍ਰੀ ਮਦ੍ਰ ਭਗਵਤ ਗੀਤਾ ਦਾ ਅਨੁਵਾਦ ਭੀ ਪੰਜਾਬੀ ਵਿਚ ਕੀਤਾ। ਕਹਿੰਦੇ ਹਨ ਕਿ ਉਹਨਾਂ ਨੇ ਪੰਜ ਲੱਖ ਤੋਂ ਜ਼ਿਆਦਾ ਪੰਜਾਬੀ ਵਿੱਚ ਬੈਂਤ ਦੋਹਰੇ ਅਤੇ ਕਾਫ਼ੀਏ ਭੀ ਬਹੁਤ ਲਿਖੇ। ਇਹਨਾਂ ਦੀ ਸ਼ਾਇਰੀ ਦੀ ਵੰਨਗੀ ਇਸ ਪ੍ਰਕਾਰ ਹੈ :—

ਮੌਜ ਬਹਾਰ ਜੇ ਲੁਟਣੀਆਂ ਤੋੜ ਖ਼ੁਦੀ ਦੇ ਤੀਰ ਕਮਾਨ ਤਾਈਂ।
ਨੀਵਾਂ ਹੋ ਕੇ ਸੀਸ ਨਿਵਾਂ ਸਭ ਨੂੰ ਛੋੜ ਕਿਬਰ ਹੰਕਾਰ ਗੁਮਾਨ ਤਾਈਂ।
ਕਿਸ ਤੂੰ ਤੇਰਾ ਕੌਣ ਯਾਰ ਦਸ ਖਾਂ ਫ਼ਾਨੀ ਜਾਨ ਲੈ ਇਸ ਜਹਾਨ ਤਾਈਂ।
ਆਈ ਤੇਰੇ ਮੈਂ ਸਾਗਰੋਂ ਤਾਰਿਆਉ ਹਿਰਦੇ ਧਾਰਿਆ ਜਿਨੇ ਭਗਵਾਨ ਤਾਈਂ।

ਉਸਤਾਦ ਗ਼ੁਲਾਮ ਮੁਹੰਮਦ 'ਖ਼ਾਦਿਮ' ਦੀ ਸ਼ਾਇਰੀ ਦੀ ਚਰਚਾ ਤਾਂ ਉਸ ਸਮੇਂ ਇਕ ਇਕ ਦੀ ਜ਼ਬਾਨ ਤੇ ਸੀ। ਇਹਨਾਂ ਨੇ 'ਸੈਰਏ ਕਸ਼ਮੀਰ' 'ਸੁਭਾਏ ਕਸ਼ਮੀਰ' 'ਜੰਮੂੰ ਦੀ ਰਾਤ' ਆਦਿਕ ਲੰਮੀਆਂ ਲੰਮੀਆਂ ਕਵਿਤਾਵਾਂ ਲਿਖੀਆਂ। ਇਹਨਾਂ ਦੀ ਇਕ ਕਵਿਤਾ ਦਾ ਇਕ ਬੰਦ ਪੇਸ਼ ਕੀਤਾ ਜਾਂਦਾ ਹੈ :—

ਉਠ ਕੁਦਰਤ ਵੇਖ ਨਿਆਰੇ ਦੀ ਇਸ ਖ਼ਾਲਕੁ ਮਾਲਕ ਭਾਰੇ ਦੀ।
ਏ ਘੜੀ ਏ ਅਜਬ ਨਜ਼ਾਰੇ ਦੀ ਪਹੁ ਫੁਟਣ ਤੇ ਹੁਣ ਆਈ ਏ।
ਨੀ ਤੈਨੂੰ ਜਾਗ ਨਾ ਆਈ ਏ ਤੂੰ ਸੁਤਿਆਂ ਰੈਣ ਵਿਹਾਈ ਏ।

ਸ੍ਰੀ ਨਗਰ ਦੇ ਰਹਿਣ ਵਾਲੇ ਮਈਆ ਸਿੰਘ ਨਾਂ ਦੇ ਇਕ ਕਵੀ ਦੀਆਂ ਲਿਖੀਆਂ ਸੀਹਰਫ਼ੀਆਂ ਬਹੁਤ ਪਰਚਲਿਤ ਹਨ।

ਉਦਾਹਰਣ ਦੇ ਤੌਰ ਤੇ ਪੜ੍ਹੋ :—

ਅਲਫ਼ ਆਗਿਆ ਦੇਵ ਦੀ ਮਨਸਾ ਹੀ ਧੰਨ ਧੰਨ ਹਉ ਜਨਮ ਸਵਾਰਿਆ ਮੈਂ।
ਧੰਨ ਧੰਨ ਸੁ ਗੁਰੂ ਕਿਰਪਾਲ ਹੁਏ ਭਵ ਸਾਗਰੋਂ ਪਾਰ ਉਤਾਰਿਆ ਮੈਂ।
ਮਈਆ ਸਿੰਘ ਜੇ ਸਾਰਾ ਸਿਧਾਂਤ ਜਾਤਾ ਸੋਈ ਬੈਂਤ ਬਣਾ ਉਚਾਰਿਆ ਮੈਂ।

ਇਹ ਸਿਹਰਫ਼ੀਆਂ ਦੀ ਪੁਸਤਕ ਅਣਛਾਪੇ ਰੂਪ ਵਿੱਚ ਹੀ ਮਿਲਦੀ ਹੈ।

ਅਕਾਲੀ ਕੌਰ ਸਿੰਘ ਭੀ ਰਿਆਸਤ ਦੇ ਪੰਜਾਬੀ ਸਾਹਿਤ ਵਿੱਚ ਵਾਧਾ ਪਾਉਣ ਵਾਲੇ ਵਿਸ਼ੇਸ਼ ਵਿਅਕਤੀ ਹੋਏ ਹਨ। ਦੇਸ਼ ਅਤੇ ਕੌਮ ਲਈ ਤੜਪ ਰਖਣ ਵਾਲੇ ਪੁਰਸ਼ ਸਨ। ਪਤਾ ਚਲਦਾ ਹੈ ਕਿ ਇਹਨਾਂ ਦੇ ਬਜ਼ੁਰਗ ਗਿਆਰਵੀਂ ਸਦੀ ਵਿੱਚ ਮਹਿਮੂਦ ਗ਼ਜ਼ਨਵੀ ਦੇ ਹਮਲਿਆਂ ਤੋਂ ਬਚਣ ਲਈ ਪਹਿਲਾਂ ਪਹਿਲ ਰੈਨਾਵਾੜੀ ਕਸ਼ਮੀਰ ਵਿਚ ਆ ਵਸੇ ਅਤੇ ਬਾਅਦ ਵਿੱਚ 'ਚਕਾਰ' ਵਿੱਚ ਆ ਵਸੇ। ਇਹਨਾਂ ਨੇ ਇਥੇ ਇਕ 'ਗੁਰੂ ਨਾਨਕ ਆਸ਼ਰਮ' ਅਤੇ ਬੋਰਡਿੰਗ ਹਾਊਸ ਖੋਹਲਿਆ। ਇਸ ਵਿੱਚ ਸੱਭ ਮਜ਼ਹਬਾਂ ਦੇ ਬੱਚੇ ਵਿਦਿਆ ਪ੍ਰਾਪਤ ਕਰਦੇ ਸਨ। ਵਿਦਿਆ ਪਰਚਾਰ ਦੇ ਨਾਲ ਨਾਲ ਇਹਨਾਂ ਦੀ ਪੰਜਾਬੀ ਭਾਸ਼ਾ ਦੇ ਸਾਹਿਤ ਨੂੰ ਭੀ ਕਾਫ਼ੀ ਦੇਣ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਸ਼ਲੋਕਾਂ ਅਤੇ ਸ਼ਬਦਾਂ ਦਾ ਇਕ Index (ਤਤਕਰਾ) ਤਿਆਰ ਕੀਤਾ।

ਡਾਕਟਰ ਪ੍ਰੀਤਮ ਸਿੰਘ 'ਪ੍ਰੀਤਮ' ਜੰਮੂੰ ਸ਼ਹਿਰ ਦੇ ਰਹਿਣ ਵਾਲੇ ਸਨ। ਹਰ ਕਵੀ ਸੰਮੇਲਨ ਵਿੱਚ ਵਧ ਚੜ੍ਹਕੇ ਹਿਸਾ ਲੈਂਦੇ ਸਨ। ਇਹ ਕਿਤੇ ਵਜੋਂ ਤਾਂ ਕਵੀ ਨਹੀਂ ਸਨ ਪਰ ਇਹਨਾਂ ਨੂੰ ਸ਼ਾਇਰੀ ਦਾ ਸ਼ੌਂਕ ਬਹੁਤ ਸੀ। ਇਹਨਾਂ ਦੀਆਂ ਕਵਿਤਾਵਾਂ ਧਾਰਮਿਕ ਅਤੇ ਸਮਾਜਿਕ ਰੰਗਣ ਦੀਆਂ ਹਨ। ਏਹ ਬਹੁਤ ਦੇਰ ਤੀਕ ਪੰਜਾਬੀ ਸਾਹਿਤ ਸੱਭਾ ਦੇ ਭੀ ਸਰਪ੍ਰਸਤ ਰਹੇ। ਇਹਨਾਂ ਦੀ ਪੁਸਤਕ 'ਪ੍ਰੀਤਮ ਕਿਆਰੀ ਦੇ ਖਿੜਦੇ ਫੁਲ' ਪ੍ਰਸੰਸਾ ਦੇ ਯੋਗ ਹੈ। ਇਹ ਲਿਖਦੇ ਹਨ :—

ਆਪਣੀ ਪੀੜੇ ਸਭ ਜਗ ਰੋਂਦਾ ਨਾ ਕੋਈ ਪੀੜ ਪਰਾਈ ਏ।
ਪੀੜਤ ਹੀ ਪਰ ਪੀੜਾ ਵੰਡਣ ਏਹੋ ਹੀ ਪੀੜ ਦਵਾਈ ਏ।
ਪੀੜਾ ਇਕ ਦੂਈ ਦਾ ਦਾਰੂ ਪੀੜਾ ਹੀ ਪੀੜ ਹਟਾਈ ਏ।
ਸਹਿਨ ਹਟਾਨ ਦੋਹਾਂ 'ਚ ਪੀੜਾਂ ਰਾਹ ਸਿਧੀ ਪੀੜ ਵਿਖਾਈ ਏ।
ਜਿੰਦ ਨਿਸ਼ਾਨੀ ਹੈ ਇਹ ਪੀੜਾ ਮੁੜਦਿਆਂ ਪੀੜ ਨਾ ਗਈ ਏ।
ਪੀੜਾ ਦਾਰੂ ਵੈਦ ਜਿ ਪੀੜਾ ਬਿਨ ਪੀੜਾ ਜਗਤ ਕਸਾਈ ਏ।
ਜਗ ਪੀੜਾ ਜਿਸ ਜਾਣੀ ਆਪਣੀ ਸਭ ਪੀੜਾ ਉਸ ਮੁਕਾਈ ਏ।
'ਪ੍ਰੀਤਮ' ਨਸਦੇ ਸਭੇ ਪੀੜੋਂ ਪਰ ਕਿਸ ਕਿਸ ਤੇ ਨਹੀਂ ਆਈ ਏ।

ਸ੍ਰ: ਸ਼ੇਰ ਸਿੰਘ ਐਮ. ਐਸ. ਸੀ; ਡੀ. ਸੀ. ਐਫ਼. ਨੇ ਭੀ ਪੰਜਾਬੀ ਸਾਹਿਤ ਵਿੱਚ ਬਹੁਤ ਹਿਸਾ ਪਾਇਆ। ਉਹਨਾਂ ਦੇ ਧਾਰਮਿਕ ਰੰਗਤ ਦੀਆਂ ਪੁਸਤਕਾਂ 'ਵਾਹਿਗੁਰੂ ਦਰਸ਼ਨ' 'ਆਤਮ ਦਰਸ਼ਨ', ਸ੍ਰੀ ਸੁਹਾਗ ਭਾਗ ਆਦਿ ਲਿਖਣ ਨਾਲ ਧਰਮ ਨੂੰ ਵਿਗਿਆਨਕ ਤੌਰ ਤੇ ਪੇਸ਼ ਕੀਤਾ।

ਕਿਹਾ ਜਾਂਦਾ ਹੈ ਕਿ ਗਿਆਨੀ ਹੀਰਾ ਸਿੰਘ ਦਰਦ 'ਹਾੜੀ ਗਹਿਲ' ਪੁਣਛ ਦੇ ਰਹਿਣ ਵਾਲੇ ਸਨ 'ਪੰਜਾਬੀ ਸਾਹਿਤ ਦਾ ਇਤਿਹਾਸ' ਅਤੇ 'ਮੇਰੀਆਂ ਕੁਝ ਇਤਿਹਾਸਕ ਯਾਦਾਂ' ਆਦਿਕ ਪੁਸਤਕਾਂ ਵਾਰਤਕ ਵਿੱਚ ਲਿਖੀਆਂ। ਇਤਿਹਾਸਕ ਯਾਦਾਂ ਪੁਸਤਕ ਵਿੱਚ ਆਪਣੇ ਜੀਵਨ ਦੀਆਂ ਵਿਸ਼ੇਸ਼ ਗਲਾਂ ਜੋ ਇਤਿਹਾਸ ਨਾਲ ਸੰਬੰਧ ਰਖਦੀਆਂ ਹਨ ਅਤੇ ਜਿਸ ਵਿੱਚ ਦੇਸ਼ ਦੇਸ਼ਾਂਤਰਾਂ ਦੀ ਯਾਤਰਾ ਦਾ ਹਾਲ ਭੀ ਦਿਤਾ ਹੈ। ਇਹ ਇਕ ਸਮਾਚਾਰ ਪਤ੍ਰ ਅਤੇ ਰਸਾਲਾ ਭੀ ਛਾਪਦੇ ਰਹੇ। ਇਹਨਾਂ ਦੀ ਵਾਰਤਕ ਸਰਲ ਅਤੇ ਮਿਠਾਸ ਭਰੀ ਹੈ।

ਗਿਆਨੀ ਬਿਸ਼ਨ ਸਿੰਘ ਕ੍ਰੀਟ ਭਾਨਤੀਨ ਪੁਣਛ ਦੇ ਰਹਿਣ ਵਾਲ ਹਨ ਇਹਨਾਂ ਨੇ ਪੰਜਾਬੀ ਵਿੱਚ ਕਈ ਪੁਸਤਕਾਂ ਲਿਖੀਆਂ। ਇਹਨਾਂ ਵਿਚੋਂ ਕੁਝ ਤਾਂ ਇਸ ਪ੍ਰਕਾਰ ਹਨ 'ਜੀਵਨ ਫੁਹਾਰ', 'ਨੂਰੀ ਝਲਕਾਂ', 'ਨੂਰੀ ਜੀਵਨ' ਆਦਿਕ। ਇਹਨਾਂ ਦੀ ਕਵਿਤਾ ਦੀ ਬੋਲੀ

ਸਾਦੀ ਹੈ ਅਤੇ ਪਵਿਤ੍ਰ ਵਿਚਾਰ, ਨੇਕ ਨੀਤੀ ਅਤੇ ਜ਼ਿੰਦਗੀ ਦੀ ਫ਼ਲਾਸਫ਼ੀ ਦੇ ਭੇਤ ਦਸਦੀ ਹੈ। ਇਹਨਾਂ ਦੀ ਰੁਬਾਈ ਦਾ ਨਮੂਨਾਂ ਇਸ ਪ੍ਰਕਾਰ ਹੈ :—

ਨਿਆਰੇ ਨਿਆਰੇ ਰੰਗ ਸਮੇਂ ਦੇ ਕਲ ਹੋਰ ਅਜ ਹੋਰ ।
ਪਕੜੋ ਮਾਰੋ ਇਸ ਬੱਲਾ ਨੂੰ ਪੈਂਦਾ ਪਿਆ ਹੈ ਸ਼ੋਰ ।
ਦੁਸ਼ਮਣ ਮਿਤ੍ਰ ਮਿਤ੍ਰ ਦੁਸ਼ਮਣ ਬਣਦਿਆਂ ਢਿਲ ਨਾ ਲਗੇ ।
ਕ੍ਰੀਟ ਕਰੇ ਅਨੁਮਾਨ ਕੀ ਇਸ ਦਾ ਸਮਾਂ ਤੁਰੇ ਕਿਸ ਤੋਰ ।

ਬੁਧ ਸਿੰਘ ਗਿਆਨੀ ਪਿੰਡ 'ਭੰਗੋ' ਤਹਿਸੀਲ ਸੁਧਨੂਤੀ, ਪੁਣਛ ਦੇ ਰਹਿਣ ਵਾਲੇ ਸਨ। ਇਹਨਾਂ ਨੇ 'ਚੋਣਵੇਂ ਰਤਨ' ਅਤੇ 'ਗੁਝੇ ਹੀਰੇ' ਪੁਸਤਕਾਂ ਲਿਖੀਆਂ। ਇਹਨਾਂ ਪੁਸਤਕਾਂ ਵਿੱਚ ਰਿਆਸਤ ਵਿੱਚ ਰਹਿਣ ਵਾਲੇ ਭਲੇ-ਪੁਰਸ਼ਾਂ ਦਾ ਜੀਵਨ ਸੋਹਣੇ ਢੰਗ ਨਾਲ ਵਰਨਣ ਕੀਤਾ ਹੈ। 'ਗੁਝੇ ਹੀਰੇ' ਪੁਸਤਕ ਵਿਚ ਵਾਰਤਿਕ ਦੇ ਨਾਲ ਕਵਿਤਾ ਭੀ ਲਿਖੀ ਹੈ। ਆਪਣੇ ਸੰਬੰਧ ਵਿਚ ਲਿਖਦੇ ਹਨ :–

ਮੈਂ ਮਸਕੀਨ ਮੁਸਾਫਰ ਬੰਦਾ ਸਭ ਦਾ ਦਾਸ ਕਹਾਨਾਂ ਹਾਂ ।
ਜਪ ਤਪ ਸੰਜਮ ਦਾਨ ਨਾ ਪੂਜਾ ਨਾ ਉਪਕਾਰ ਕਮਾਨਾਂ ਹਾਂ ।
ਨਾ ਗੁਣ ਵਿਦਿਆ ਗੁਰਮੁਖ ਤਾਈਂ ਨਾ ਹੀ ਚਾਤੁਰ ਤੇ ਸਿਆਣਾਂ ਹਾਂ ।
ਬੁਧਹਰੀ, ਹਰ ਗੁਰੂ ਭਰੋਸੇ ਆਪਣਾ ਸਮਾਂ ਬਿਤਾਣਾਂ ਹਾਂ ।

ਗਿਆਨੀ ਅਵਤਾਰ ਸਿੰਘ 'ਸ਼ਾਦ' ਭਾਨਤੀਨ ਪਿੰਡ, ਪੁਣਛ, ਦੇ ਰਹਿਣ ਵਾਲੇ ਹਨ। ਪੁਣਛ ਦੇ ਪਹਾੜੀ ਇਲਾਕੇ ਦੀ ਭਾਸ਼ਾ ਵਿਚ ਇਸ ਇਲਾਕੇ ਦੇ ਪਹਾੜੀ ਲੋਕ-ਗੀਤ ਜੋ ਦੇਰ ਤੋਂ ਲੋਕਾਂ ਦੀ ਜ਼ਬਾਨਾਂ ਤੇ ਚੜ੍ਹੇ ਹੋਏ ਸਨ ਉਨ੍ਹਾਂ ਨੂੰ ਇਕਠੇ ਕੀਤਾ ਅਤੇ ਇਸ ਖ਼ਜ਼ਾਨੇ ਨੂੰ ਪੁਸਤਕ ਦੀ ਸ਼ਕਲ ਵਿੱਚ ਪ੍ਰਸਤੁਤ ਕੀਤਾ। ਇਹਨਾਂ ਦੀ ਪੁਸਤਕ 'ਪਹਾੜੀ ਕੂੰਜਾਂ' ਵਿੱਚ ਇਹ ਗੀਤ ਭੀ ਦਰਜ ਹੈ :—

ਬਹੀ ਤੈ ਬਡੂਟੈ ਗੋਰੀ ਕੜੇ ਜੇ ਘੜਾਨੀਏ ਨਹੀਂ ਰਹਿਆ ਲਾਣੇ ਦਾ ਹੋਸ਼ ।

ਮਾਏ ਕੂੰਜਾਂ ਵਤਨੇ ਕੀ ਚਲੀਆਂ ।

ਵਤਨ ਮਿਟੜੇ ਮਾਏ ਮਿਠੇ ਮਿਸਰੀ ਮਾਏ ਕੂੰਜਾਂ ਵਤਨੇ ਕੀ ਚਲੀਆਂ ।
ਮੇਰੀਏ ਆਲੀਏ ਮਾਏ ਆਲੀਏ ਭੋਲ਼ੀਏ ਮਾਏ ਕੂੰਜਾਂ ਵਤਨੇ ਕੀ ਚਲੀਆਂ ।
ਛਲੇ ਘੜਾਨੀਆਂ, ਮੈਂ ਡੱਬੇ ਵਿੱਚ ਪਾਨੀਆਂ ਨਹੀਂ ਰਿਹਾ ਲਾਣੇ ਦਾ ਹੋਸ਼ ।
ਮਾਏ ਕੂੰਜਾਂ ਵਤਨੇ ਕੀ ਚਲੀਆਂ ।

ਇਸ ਤਰ੍ਹਾਂ ਦੀਆਂ ਕਈ ਕਵਿਤਾਵਾਂ ਭੀ ਇਸ ਕਵੀ ਦੀਆਂ ਅਕਸਰ ਰਸਾਲਿਆਂ ਵਿੱਚ ਛਪਦੀਆਂ ਰਹਿੰਦੀਆਂ ਹਨ ।

ਗਿਆਨੀ ਦਲੀਪ ਸਿੰਘ ਸੂਦਨ ਪੁਣਛ ਦੇ ਹੀ ਇਲਾਕੇ ਦੇ ਰਹਿਣ ਵਾਲੇ ਹਨ । ਇਹਨਾਂ ਨੇ 'ਸੂਦਨ ਸਧਰਾਂ' ਅਤੇ 'ਖ਼ੰਨੀ ਵਾਰਾਂ' ਡੋਗਰੀ ਦੀ ਤਰਜ਼ ਤੇ ਪੰਜਾਬੀ ਕਵਿਤਾਵਾਂ ਲਿਖੀਆਂ ਜਿਸ ਵਿਚ ਜੰਮੂ ਕਸ਼ਮੀਰ, ਪੋਠੋਹਾਰ ਦੇ ਰਹਿਣ ਵਾਲੇ ਸ਼ਹੀਦਾਂ ਦੀਆਂ ਅਮਰ ਯਾਦਾਂ ਹਨ । ਆਪਣੇ ਦੇਸ਼ ਦੇ ਜ਼ਾਲਮਾਂ ਹਥੋਂ ਦੁਰਦਸ਼ਾ ਹੋਈ ਨੂੰ ਦੇਖ ਕੇ ਕਵੀ ਪੁਕਾਰ ਉਠਿਆ ਹੈ :–

ਜਿਸ ਸੁਰਗ ਸਮਾਨੀ ਧਰਤੀ ਦਾ ਕਵੀਆਂ ਨੇ ਮੰਗਲ ਗਾਇਆ ਏ ।
ਜਿਸ ਦੇਸ਼ ਦੀਆਂ ਆਬਸ਼ਾਰਾਂ ਨੇ ਸੁਹੱਪਣ ਰਬੋਂ ਪਾਇਆ ਏ ।
ਜਿਸ ਦੇਸ਼ ਦੇ ਹਰ ਇਕ ਕਿਣਕੇ ਨੇ ਕੁਦਰਤ ਦਾ ਨਾਚ ਨਚਾਇਆ ਏ ।
ਉਸ ਦੇਸ਼ ਮੇਰੇ ਨੂੰ ਜ਼ਾਲਮ ਨੇ ਕਰ ਹਮਲਾ ਖ਼ਾਕ ਬਣਾਇਆ ਏ ।

ਕਰਤਾਰ ਸਿੰਘ 'ਕੋਮਲ' ਫੌਜੀ ਪੁਰਾ ਪਿੰਡ [ਕਸ਼ਮੀਰ] ਦੇ ਰਹਿਣ ਵਾਲੇ ਹਨ । ਬਚਪਨ ਤੋਂ ਹੀ ਇਹਨਾਂ ਨੂੰ ਕਵਿਤਾ ਲਿਖਣ ਦਾ ਸ਼ੌਕ ਪੈ ਗਿਆ । ਇਹਨਾਂ ਨੇ ਬੈਂਤਾਂ ਵਿਚ 'ਹੀਰ ਕੋਮਲ' ਲਿਖੀ । ਇਸ ਜਤਨ ਤੋਂ ਬਾਅਦ ਇਹ 'ਕਸ਼ਮੀਰ ਖ਼ਾਲਾਸਾ ਤਰੰਗਨੀ' ਅਤੇ 'ਕਬਾਇਲੀ ਹਮਲੇ ਦਾ ਇਤਿਹਾਸ' ਲਿਖਣ ਦੀ ਕੋਸ਼ਿਸ਼ ਕਰ ਰਹੇ ਹਨ । ਪੁਸਤਕ ਦੇ ਰੂਪ ਵਿੱਚ ਇਹਨਾਂ ਦਾ ਇਕ ਕਾਵਿ-ਸੰਗ੍ਰਹਿ 'ਕੋਮਲ ਹੁਲਾਰੇ' ਪਿਛਲੇ ਦੋ ਤਿੰਨ ਸਾਲ ਹੋਏ ਛਪਿਆ ਹੈ । ਇਸ ਵਿੱਚ ਲਿਖਦੇ ਹਨ :–

ਸੱਧਰ ਨਾਲ ਹੀ ਤੱਕਦਾ ਰਹਿ ਗਿਆ, ਮੇਰਾ ਚੰਨ ਬਦਲੀ ਵਿੱਚ ਲਹਿ ਗਿਆ।
ਚੁੱਕ ਹੱਥ ਨਾ ਸਕਿਆ ਫੜ ਸਾਂ, ਜਿੰਦ ਹੁੰਦਿਆਂ ਹੋ ਗਿਆ ਜੜ ਸਾਂ।
ਹੱਥ ਮਲਦਾ ਤੜਫਦਾ ਬਹਿ ਗਿਆ, ਮੇਰਾ ਚੰਨ ਬਦਲੀ ਵਿਚ ਲਹਿ ਗਿਆ।

ਸ੍ਰੀਮਤੀ ਸੁਪਨ ਮਾਲਾ ਜੰਮੂ ਦੀ ਇਕ ਹੋਣਹਾਰ ਕਵਿਤ੍ਰੀ ਹੈ। ਹੁਣੇ ਹੁਣੇ ਹੀ ਇਹਨਾਂ ਦੀ ਇਕ ਪੁਸਤਕ 'ਬਾਤਾਂ ਪਾਉਂਦੀ ਰਾਤ' ਛਪੀ ਹੈ ਜਿਸ ਵਿੱਚ ਕਈ ਗੀਤ ਅਤੇ ਗ਼ਜ਼ਲਾਂ ਹਨ। ਕਵਿਤਾ ਲਿਖਣ ਦਾ ਸ਼ੌਕ ਇਹਨਾਂ ਵਿਚ ਕੁਦਰਤੀ ਹੈ। ਇਹਨਾਂ ਦਾ ਕਾਵਿ ਸੰਗ੍ਰਿਹ ਇਕ ਸਫਲ ਕੋਸ਼ਿਸ਼ ਹੈ ਅਤੇ ਆਸ ਹੈ ਕਿ ਇਹ ਇਕ ਕਾਮਯਾਬ ਪੰਜਾਬੀ ਦੀ ਕਵਿਤ੍ਰੀ ਹੋਣ ਤੇ ਆਪਣਾ ਨਾਮ ਰੋਸ਼ਨ ਕਰੇਗੀ ਤੇ ਆਪਣੀ ਕਲਮ ਦੀ ਕਰਾਮਾਤ ਨਾਲ ਨਿੱਤ ਨਵਾਂ ਸੰਗ੍ਰਿਹ ਪੇਸ਼ ਕਰੇਗੀ। ਇਕ ਗ਼ਜ਼ਲ ਵਿਚ ਇਹ ਕਵਿਤ੍ਰੀ ਲਿਖਦੀ ਹੈ :—

ਹਵਾ ਬਦਲੀ, ਫ਼ਜ਼ਾ ਬਦਲੀ, ਜਫ਼ਾ ਬਦਲੀ,
ਸਜ਼ਾ ਬੀ ਹੋ ਗਈ ਮੁਸ਼ਕਿਲ ਜਦੋਂ ਤੇਰੀ ਰਜ਼ਾ ਬਦਲੀ।

ਇਸ ਲੇਖ ਰਾਹੀਂ ਮੈਂ ਕੋਸ਼ਿਸ਼ ਕੀਤੀ ਹੈ ਕਿ ਬਹੁਤਿਆਂ ਦੀ ਜਾਣ ਪਹਿਚਾਣ ਉਹਨਾਂ ਲਿਖਾਰਿਆਂ ਨਾਲ ਕਰਾਈ ਜਾਵੇ ਜਿਨ੍ਹਾਂ ਨੇ ਪੰਜਾਬੀ ਸਾਹਿਤ ਦੀ ਸੇਵਾ ਵਿਚ ਹਿੱਸਾ ਪਾਇਆ ਹੈ। ਹੋਰ ਭੀ ਬਹੁਤ ਸਾਰੇ ਲਿਖਾਰੀ ਹਨ ਜਿਹਨਾਂ ਨੇ ਇਸ ਬੋਲੀ ਦੇ ਸਾਹਿੱਤ ਦੇ ਵਿਕਾਸ ਵਿੱਚ ਹਿੱਸਾ ਪਾਇਆ ਹੈ ਪਰ ਸਮੇਂ ਦੀ ਥੁੜ ਕਰਕੇ ਮੈਂ ਉਹਨਾਂ ਦਾ ਜ਼ਿਕਰ ਨਹੀਂ ਕਰ ਸਕੀ। ਅਤੇ ਮੈਂ ਇਸ ਲੇਖ ਵਿਚ ਕੇਵਲ ਪੰਜਾਬੀ ਕਾਵਿ ਦੇ ਕੁਝ ਨਮੂਨੇ ਪ੍ਰਸਤੁਤ ਕੀਤੇ ਹਨ। ਸਾਹਿਤ ਦੇ ਹੋਰ ਭੀ ਕਈ ਪਹਿਲੂ ਕਹਾਣੀ, ਨਾਟਕ, ਨਾਵਲ, ਵਾਰਤਕ ਆਦਿਕ ਤੇ ਖੋਜ ਕਰਨੀ ਭੀ ਜ਼ਰੂਰੀ ਹੈ। ਇਸ ਵਕਤ ਉਹਨਾਂ ਲਿਖਾਰੀਆਂ ਦਾ ਵਰਨਣ ਕਰਨਾ ਅਸੰਭਵ ਹੈ ਕਿਉਂਕਿ ਜਿਵੇਂ ਕਿ ਮੈਂ ਦਸ ਆਈ ਹਾਂ ਕਿ ਸਮਾਂ ਹੀ ਥੋੜਾ ਹੈ। ਕੇਵਲ ਇਹਨਾਂ ਵਿਚੋਂ ਕੁਝ ਸਾਹਿਤਕਾਰਾਂ ਦੇ ਨਾਂ ਹੀ ਲੈ ਦੇਂਦੀ ਹਾਂ :—

ਦੀਨਾ ਨਾਥ ਕੋਹਲੀ, ਚੂਨੀ ਲਾਲ ਕਮਲਾ, ਗੋਪਾਲ ਧਵਨ, ਨਰਗਿਸ ਜੀ, ਦਰਸ਼ਨ ਸਿੰਘ ਸ਼ਾਨ, ਗਿਆਨੀ ਸੁੱਚਾ ਸਿੰਘ, ਰਘੁਬੀਰ ਸਿੰਘ ਮੁਕਤਿ, ਮਹੰਤ ਬਚਿਤ੍ਰ ਸਿੰਘ, ਪੱਪੀ ਇਸਾਈ, ਅਮਰੀਕ ਸਿੰਘ ਸੁਖੀ, ਹਰਨਾਮ ਸਿੰਘ ਦੁਖੀਆ, ਭੀਮ ਸੈਨ ਸੇਵਕ, ਦਲੀਪ ਸਿੰਘ ਬਿਜਲੀ, ਦੀਨਾ ਨਾਥ ਰਫ਼ੀਕ, ਬਸ਼ੀਰ ਅਹਿਮਦ ਬਸ਼ੀਰ ਆਦਿਕ ।

ਪੰਜਾਬੀ ਦੀ ਤਰੱਕੀ ਦੇ ਲਈ ਜੋ ਜਤਨ ਸਰਕਾਰ ਕਰ ਰਹੀ ਹੈ ਉਹ ਪ੍ਰਸ਼ੰਸਾ ਦੇ ਲਾਇਕ ਹਨ । ਰਿਆਸਤ ਦੇ ਸਕੂਲਾਂ ਅਤੇ ਕਾਲਜਾਂ ਵਿਚ ਅਜ ਤੀਕ ਜਿਥੇ ਭੀ ਮੰਗ ਆਈ ਹੈ ਪੂਰਾ ਪਰਬੰਧ ਕਰਨ ਦਾ ਜਤਨ ਹੁੰਦਾ ਹੈ । ਆਲ ਇੰਡੀਆ ਰੇਡੀਓ ਜੰਮੂੰ ਕਸ਼ਮੀਰ, ਜੰਮੂੰ ਨੇ ਭੀ ਪੰਜਾਬੀ ਕਵੀ ਦਰਬਾਰਾਂ ਆਦਿਕ ਪ੍ਰੋਗਰਾਮਾਂ ਨੂੰ ਜਗਾ ਕੇ ਇਸ ਨੂੰ ਹਰਮਨ ਪਿਆਰਾ ਬਣਾਇਆ ਹੈ ।

ਪੰਜਾਬੀ ਕੇਵਲ ਗੁਰਮੁਖੀ ਅੱਖਰਾਂ ਵਿੱਚ ਹੀ ਨਹੀਂ, ਫ਼ਾਰਸੀ ਅਤੇ ਦੇਵਨਾਗਰੀ ਲਿੱਪੀ ਵਿੱਚ ਭੀ ਲਿਖੀ ਜਾ ਸਕਦੀ ਹੈ । ਕਲਚਰਲ ਅਕੈਡਮੀ ਪੰਜਾਬੀ ਭਾਸ਼ਾ ਦੇ ਸਾਹਿਤ ਨੂੰ ਗੁਰਮੁਖੀ ਲਿੱਪੀ ਦੇ ਇਲਾਵਾ ਫ਼ਾਰਸੀ ਅੱਖਰਾਂ ਵਿਚ ਭੀ ਛਪਵਾਏ ਤਾਂ ਉਹਨਾਂ ਰਿਆਸਤ ਦੇ ਸਾਰੇ ਨਿਵਾਸੀਆਂ ਦੀ ਇਕ ਵਿਸ਼ੇਸ਼ ਜ਼ਰੂਰਤ ਪੂਰੀ ਹੋਵੇਗੀ ਜਿਹੜੇ ਇਲਾਕਾ ਪੁਣਛ ਤੇ ਊੜੀ ਆਦਿਕ ਵਲ ਰਹਿੰਦੇ ਹਨ ਤੇ ਬੋਲਦੇ ਤਾਂ ਉਹ ਪੰਜਾਬੀ ਜ਼ਬਾਨ ਹਨ ਪਰ ਉਹਨਾਂ ਪਾਸ ਆਪਣੇ ਵਿਚਾਰਾਂ ਨੂੰ ਪ੍ਰਗਟ ਕਰਨ ਦਾ ਢੰਗ ਨਹੀਂ ਹੈ । ਇਹਨਾਂ ਤੋਂ ਉਪਰੰਤ ਇਕ ਵੱਡੀ ਸਾਰੀ ਗਿਣਤੀ ਗੁਜਰ ਅਤੇ ਬਕਰਵਾਲਾਂ ਦੀ ਹੈ ਜਿਹਨਾਂ ਦੀ ਜ਼ਬਾਨ, ਗੋਜਰੀ, ਪੰਜਾਬੀ ਭਾਸ਼ਾ ਨਾਲ ਮਿਲਦੀ ਜੁਲਦੀ ਹੈ । ਫ਼ਾਰਸੀ ਅੱਖਰਾਂ ਵਿੱਚ ਅਗਰ ਉਹਨਾਂ ਲਈ ਸਾਹਿਤ ਲਿਖਿਆ ਜਾਵੇ ਤਾਂ ਉਹਨਾਂ ਦੇ ਬੱਚਿਆਂ ਨੂੰ ਮੁਢਲੀ ਵਿਦਿਆ ਉਹਨਾਂ ਦੀ ਮਾਤ-ਭਾਸ਼ਾ ਵਿੱਚ ਦਿਤੀ ਜਾ ਸਕਦੀ ਹੈ ਅਤੇ ਨਾਲ ਨਾਲ ਪੰਜਾਬੀ ਜ਼ਬਾਨ ਦਾ ਵਾਧਾ ਕਰਨ ਨਾਲ ਜਜ਼ਬਾਤੀ ਅਤੇ ਕੌਮੀ ਏਕਤਾ ਕਾਇਮ ਕਰਨ ਦਾ ਮੰਤਵ ਵੀ ਪੂਰਾ ਹੋ ਜਾਂਦਾ ਹੈ ।

# ਪੰਜਾਬੀ, ਡੋਗਰੀ ਲੋਕ-ਗੀਤਾਂ ਦਾ ਤੁਲਨਾਤਮਿਕ ਅਧਿਐਨ

(ਮੈਂ ਆਪਣੇ ਇਸ ਲੇਖ ਵਿਚ ਲੋਕ-ਗੀਤਾਂ ਨਾਲ ਜਾਣ ਪਹਿਚਾਣ ਕਰਾਉਂਦੀ ਹੋਈ ਕੇਵਲ ਪਰਿਵਾਰਕ ਜੀਵਨ ਨਾਲ ਸੰਬੰਧ ਰਖਣ ਵਾਲੇ ਪੰਜਾਬੀ ਤੇ ਡੋਗਰੀ ਲੋਕ-ਗੀਤਾਂ ਦਾ ਤੁਲਨਾਤਮਿਕ ਅਧਿਐਨ ਕਰਨ ਦਾ ਜਤਨ ਕਰਾਂਗੀ)

ਅੱਜ ਦੇ ਸਮੇਂ ਲੋਕਾਂ ਦਾ ਬੋਲ ਬਾਲਾ ਹੈ। ਇਸ ਲੋਕ-ਲਹਿਰ ਦੇ ਚਲਣ ਨਾਲ ਲੋਕ-ਸਾਹਿੱਤ ਨੂੰ ਵਦਣ ਫੁਲਣ ਦਾ ਮੌਕਾ ਮਿਲਿਆ ਹੈ। ਲੋਕ ਸਾਹਿਤ ਵਿਚ ਲੋਕ-ਕਾਵਿ ਤੇ ਲੋਕ-ਗੀਤਾਂ ਨੂੰ ਵਿਸ਼ੇਸ਼ ਅਸਥਾਨ ਪ੍ਰਾਪਤ ਹੈ। ਵਾਸਤਵਿਕ ਤੇ ਸਹੀ ਕੌਮੀ ਵਿਰਸਾ ਅਸਲ ਵਿਚ ਸਾਡੇ ਲੋਕ-ਗੀਤ ਹੀ ਹਨ। ਲੋਕ-ਗੀਤ ਕਿਸੇ ਬੋਲੀ ਦੀ ਕਹਿ-ਕਸ਼ਾਂ ਹੁੰਦੇ ਹਨ, ਜਿਨ੍ਹਾਂ ਤੇ ਚਲਕੇ ਸਾਹਿਤ ਤੇ ਇਸਦੀ ਪੁਰਾਣਤਾ ਨੂੰ ਸੌਖੀ ਤਰ੍ਹਾਂ ਪਰਖਿਆ ਜਾ ਸਕਦਾ ਹੈ। ਜਿਸ ਭਾਸ਼ਾ ਵਿੱਚ ਵਧੇਰੇ ਲੋਕ-ਗੀਤ ਮਿਲਦੇ ਹਨ, ਉਹ ਭਾਸ਼ਾ ਬੜੀ ਅਮੀਰ ਹੁੰਦੀ ਹੈ ਤੇ ਇਹ ਕਹਿਣ ਵਿਚ ਜ਼ਰਾ ਵੀ ਸੰਦੇਹ ਨਹੀਂ ਕਿ ਪੰਜਾਬੀਆਂ ਪਾਸ ਹਰ ਮੌਕੇ ਲਈ ਲੋਕ-

ਗੀਤਾਂ ਦਾ ਭੰਡਾਰਾ ਬਹੁਤ ਵਡਾ ਹੈ।

ਲੋਕ-ਗੀਤਾਂ ਦਾ ਜਨਮ ਮਨੁੱਖ ਦੇ ਜਨਮ ਨਾਲ ਹੀ ਹੋਇਆ ਪ੍ਰਤੀਤ ਹੁੰਦਾ ਹੈ ਜਦੋਂ ਕਿ ਮਨੁੱਖ ਨੇ ਬੋਲਣ ਦੀ ਜਾਚ ਹੀ ਸਿਖੀ ਹੋਵੰਗੀ। ਅੰਦਰ ਵਲਵਲੇ ਉਠਣ ਤੇ ਮਨ ਦੇ ਉਬਾਲ ਤੇ ਤਰੰਗ ਲੋਕ ਗੀਤਾਂ ਰਾਹੀਂ ਹੀ ਰੂਪਮਾਨ ਕੀਤੇ ਹੋਵਣਗੇ। ਮਨੁੱਖ ਨੂੰ ਅਕਹਿ ਖੁਸ਼ੀ ਵਿੱਚ ਨੱਚ ਉਠਣ ਦੀ ਪ੍ਰੇਰਨਾ ਤੇ ਉੱਚੀ ਉੱਚੀ ਸੰਗੀਤ ਰਾਹੀਂ ਗਾ ਉਠਣ ਦਾ ਚਾਅ ਤੇ ਪਿਆਰ ਸੁਭਾਵਿਕ ਤੌਰ ਤੇ ਹੀ ਹੁੰਦਾ ਹੈ। ਕਈ ਵੇਰਾਂ ਵਿਸ਼ਾਦ ਵਿੱਚ ਵੀ ਮਨੁੱਖ ਐਸੇ ਸ਼ਬਦ ਬੋਲਦਾ ਹੈ ਜੋ ਕਿ ਕਿਸੇ ਖਾਸ ਸਵਰ ਰਾਹੀਂ ਫੁਟਦੇ ਹਨ। ਇਸ ਸੰਗੀਤ ਰਸ ਨਾਲ ਲੋਕ ਗੀਤ ਭਰੇ ਹੋਏ ਹੁੰਦੇ ਹਨ।

ਇਹ ਗੀਤ ਇਕਲੇ ਮਨੁੱਖ ਦੀ ਜਾਂ ਕਿਸੇ ਇਕ ਮੌਕੇ ਦੀ ਕਿਰਤ ਹੀ ਨਹੀਂ ਹੁੰਦੇ ਸਗੋਂ ਸਾਰੀ ਕੌਮ ਦੀ ਸਾਂਝੀ ਮਿਹਨਤ ਵਿਗਸਤ ਰੂਪ ਵਿਚ ਸਾਡੇ ਸਾਹਮਣੇ ਆਉਂਦੇ ਹਨ। ਕਿਸੇ ਨੇ ਕੋਈ ਨਜ਼ਾਰਾ ਦੇਖਿਆ, ਮਨ ਨੇ ਹੁਲਾਰਾ ਖਾਧਾ ਤੇ ਅੰਦਰੋਂ ਵਲਵਲਾ ਉਠਣ ਤੇ ਦੋ ਚਾਰ ਤੁਕਾਂ ਰਾਹੀਂ ਆਪਣੇ ਮਨੋਭਾਵਾਂ ਦੀ ਅਭੀਵਿਅਕਤੀ ਕੀਤੀ। ਇਹ ਤੁਕਾਂ ਸੁਣੀਆਂ ਸੁਣਾਈਆਂ ਜਦ ਕਿਸੀ ਹੋਰ ਅਲਬੇਲੀ ਤਬੀਅਤ ਵਾਲ ਮਨੁੱਖ ਪਾਸ ਪੁਜੀਆਂ ਉਹਨੇ ਭੀ ਮਸਤੀ ਵਿਚ ਆ ਕੇ ਆਪਣੇ ਪਾਸੋਂ ਹੋਰ ਦੋ ਚਾਰ ਤੁਕਾਂ ਇਹਦੇ ਨਾਲ ਜੋੜ ਦਿਤੀਆਂ। ਇਸ ਤਰ੍ਹਾਂ ਇਹਨਾਂ ਤੁਕਾਂ ਨੇ ਗੀਤ ਦਾ ਰੂਪ ਧਾਰਨ ਕਰ ਲੀਤਾ ਤੇ ਲੋਕ ਕਿਰਤ ਹੁੰਦੇ ਹੋਏ ਸਭਨਾਂ ਦੀ ਜੀਭ ਤੇ ਚੜ੍ਹ ਗਏ। ਹਰ ਦੇਸ਼ ਦੇ ਲੋਕ ਗੀਤ ਉਥੋਂ ਦੇ ਵਸਨੀਕਾਂ ਦੀ ਸਹੀ ਰੂਪ ਵਿਚ ਰੂਹ ਹੁੰਦੇ ਹਨ।

ਦੇਸ਼ ਦੇ ਇਸ ਭਾਗ ਜੰਮੂੰ ਕਸ਼ਮੀਰ ਦੀ ਸਭਿਅਤਾ, ਧਰਮ ਰਹਿਣੀ ਬਹਿਣੀ ਭਿੰਨ ਭਿੰਨ ਪਰਕਾਰ ਦੀ ਹੈ। ਪਰ ਇਤਨੇ ਵਖੇਵੇਂ ਹੁੰਦੇ ਹੋਏ ਭੀ ਸਾਡਾ ਜੀਵਨ ਤੇ ਸਾਡੀ ਸਭਿਅਤਾ ਵਿਚ ਇਕ ਅਟੁੱਟ ਸਾਂਝ ਪਰਤੀਤ ਹੁੰਦੀ ਹੈ। ਸਾਡੇ ਪ੍ਰਦੇਸ਼ ਦੇ ਵੱਖ ਵੱਖ ਇਲਾਕੇ, ਵੱਖ

ਵੱਖ ਨਜ਼ਾਰੇ, ਪੌਣ ਪਾਣੀ ਦਾ ਅਣਮੇਲ, ਲੋਕਾਂ ਦੇ ਕਾਲੇ ਗੋਰੇ ਰੰਗ, ਵੱਖ ਵੱਖ ਕਾਰ ਵਿਹਾਰ, ਵੱਖ ਵੱਖ ਬੋਲੀਆਂ ਦਸਦੀਆਂ ਹਨ ਕਿ ਸਾਡਾ ਦੇਸ਼ ਕਿਸ ਤਰ੍ਹਾਂ ਵੰਡਿਆ ਪਿਆ ਹੈ। ਪਰ ਸੱਚ ਪੁਛੋ ਤਾਂ ਲੋਕ ਗੀਤਾਂ ਵਿਚ ਇਕ ਐਸੀ ਜੀਵਨ ਰੌ ਚਲਦੀ ਹੈ ਜੋ ਸਾਡੇ ਦੇਸ਼ ਵਿਚ ਵਸਣ ਵਾਲੇ ਹਰ ਮਨੁੱਖ ਦੇ ਮਨ ਨੂੰ ਹੁਲਾਰਾ ਦੇਂਦੀ ਹੋਈ ਸਭਨਾਂ ਨੂੰ ਮਨੋ ਜੋੜਦੀ ਹੈ। ਜਿਵੇਂ ਕਿ ਹਰ ਸਰੀਰ ਵਿੱਚ ਇਕੋ ਜਿਹੀ ਨਾੜ ਚਲਦੀ ਹੈ, ਉਸੀ ਤਰ੍ਹਾਂ ਮਨੁੱਖ ਦੇ ਅਨੁਭਵ ਕਰਨ ਦੇ ਢੰਗ, ਇਹਨਾਂ ਨੂੰ ਅਭੀਵਿਅਕਤ ਕਰਨ ਦੇ ਢੰਗ ਇਕੋ ਜਿਹੇ ਹਨ। ਦਿਲ ਦੀ ਧੜਕਨ ਇਕੋ ਜਿਹੀ ਹੋਣ ਕਰਕੇ ਹਰ ਮਾਂ ਆਪਣੇ ਬੱਚੇ ਦੀ ਖੁਸ਼ੀ ਵਿਚ, ਹਰ ਭੈਣ ਆਪਣੇ ਭਰਾ ਦੇ ਹਿੱਤ ਲਈ ਤੇ ਹਰ ਮੁਟਿਆਰ ਆਪਣੇ ਗਭਰੂ ਲਈ ਤੇ ਚਿਤ-ਚੋਰ ਲਈ ਗੀਤ ਗਾਂਦੀਆਂ ਹਨ। ਇਸ ਨੇੜਤਾ ਤੇ ਏਕਤਾ ਦਾ ਆਦਰਸ਼ ਲੋਕ ਗੀਤਾਂ ਵਿਚ ਹੀ ਜਾਣਿਆ ਜਾ ਸਕਦਾ ਹੈ।

ਲੋਕ-ਗੀਤ ਜੀਵਨ ਸੰਬੰਧੀ ਸਦੀਵੀ ਵਿਸ਼ਿਆਂ ਦੀ ਚੂਲ ਦੇ ਆਲੇ ਦੁਆਲੇ ਘੁੰਮਦੇ ਹਨ। ਖੁਸ਼ੀ, ਗ਼ਮੀ, ਦਰਦ, ਪਿਆਰ, ਅਫ਼ਸੋਸ ਆਦਿਕ ਇਹਨਾਂ ਗੀਤਾਂ ਦੇ ਪਰਧਾਨ ਵਿਸ਼ੇ ਹਨ ਜੋ ਕਿ ਮਨੁੱਖ ਦੀਆਂ ਸਦੀਵੀ ਰੁਚੀਆਂ ਦੇ ਅੰਗ ਹਨ। ਇਹ ਹੀ ਕਾਰਣ ਹੈ ਕਿ ਲੋਕ ਗੀਤ ਭਾਵੇਂ ਕਿਤਨੇ ਹੀ ਪੁਰਾਣੇ ਕਿਉਂ ਨਾ ਹੋਣ, ਇਹ ਪੁਰਾਣੇ ਨਹੀਂ ਲਗਦੇ ਤੇ ਸਦਾ ਹੀ ਨਵੇਂ ਤੇ ਨਰੋਏ ਜਾਪਦੇ ਹਨ। ਜੀਵਨ ਦੇ ਰਾਹ ਵਿਚ ਜੋ ਕੁਝ ਵਿਚਰਦਾ ਹੈ ਇਹਨਾਂ ਗੀਤਾਂ ਵਿਚ ਹਰ ਪੱਖ ਦਾ ਵਰਨਣ ਹੁੰਦਾ ਹੈ। ਇਸ ਲੇਖ ਵਿਚ ਮੈਂ ਹੁਣ ਕੇਵਲ ਇਹਨਾਂ ਗੀਤਾਂ ਦਾ ਇਕ ਵਿਸ਼ੇਸ਼ ਪੱਖ ਪਰਵਾਰਿਕ ਜੀਵਨ ਨਾਲ ਸੰਬੰਧ ਰਖਣ ਵਾਲੇ ਕੁਝ ਕੁ ਪੰਜਾਬੀ-ਡੋਗਰੀ ਲੋਕ-ਗੀਤਾਂ ਦਾ ਤੁਲਨਾਤਮਿਕ ਚਰਚਾ ਕਰਾਂਗੀ।

ਪੰਜਾਬ ਤੇ ਡੂਗਰ ਦੇਸ਼ ਨਾਲ ਨਾਲ ਲਗਦੇ ਇਲਾਕੇ ਹਨ, ਇਸ ਕਰਕੇ ਇਹਨਾਂ ਵਿਚ ਨੇੜਤਾ ਵਧੇਰੀ ਹੈ। ਇਹ ਹੀ ਮੁੱਖ ਕਾਰਨ ਜਾਪਦਾ ਹੈ ਕਿ ਥੋੜੇ ਜਿਹੇ ਸਥਾਨਕ ਭੇਦ ਤੇ ਇਲਾਕੇ ਦੀ ਵਿਸ਼ੇਸ਼ਤਾ

ਆਦਿਕ ਕਰਕੇ ਵਿਭੰਨਤਾ ਰਖਦੇ ਹੋਏ ਭੀ ਲੋਕ-ਗੀਤ ਪਰਸਪਰ ਮਿਲਦੇ ਜੁਲਦੇ ਹਨ। ਜੀਵਨ ਦੇ ਆਰੰਭ ਤੋਂ ਹੀ ਲੈ ਲਓ, ਹਰ ਇਕ ਮਾਂ ਅੰਦਰ ਪੁੱਤਰ ਦੇ ਜਨਮ ਦੀ ਖੁਸ਼ੀ ਹੁੰਦੀ ਹੈ। ਡੋਗਰੀ ਲੋਕ-ਗੀਤਾਂ ਵਿਚ 'ਬਿਹਾਈ' ਗੀਤ ਰੂਪ ਵਿਚ ਖੁਸ਼ੀ ਨੂੰ ਇਸ ਤਰ੍ਹਾਂ ਵਰਨਣ ਕੀਤਾ ਹੈ।—

ਡੋਗਰੀ :—ਘਰ ਨੰਦੈ ਦੇ ਬਜਨ ਬਧਾਈਆਂ
ਨਹਾਤਾ ਧੋਤਾ ਪਟ ਪਲੇਟਿਆ
ਕੁਛੜ ਮਿਲਿਆ ਦਾਈਆਂ

ਪੰਜਾਬੀ :—

ਘਰ ਨੰਦ ਜੀ ਦੇ ਮਿਲਣ ਵਧਾਈਆਂ
ਨਾਤਾ ਧੋਤਾ ਪਟ ਲਪੇਟਿਆ
ਕੁਛੜ ਲੀਤਾ ਇਹਨਾਂ ਦਾਈਆਂ

ਇਸ ਖੁਸ਼ੀ ਨੂੰ ਇਉਂ ਭੀ ਜ਼ਾਹਿਰ ਕੀਤਾ ਹੈ :—

ਡੋਗਰੀ :—

ਹਰਿਆ ਨੀ ਮਾਲਨ ਹਰਿਆ ਨੀ ਭੈਨੋਂ ਹਰਿਆ
ਨੀ ਮੁਲਕ ਸੁਹਾਵਣਾ।
ਨੀ ਜਿਸ ਦਿਹਾੜੇ ਮੇਰਾ ਹਰਿਆ ਨੀ ਜੰਮਿਆ
ਸੋਈਓ ਦਿਹਾੜਾ ਭਾਗੀ ਭਰਿਆ ਏ।
ਨੀ ਜੰਮਿਆ ਜਾਇਆ ਹਰ ਹਰ ਗੁਦੜ ਪਲੇਟਿਆ
ਕੁਛੜ ਮਿਲਿਆ ਇਹਨਾਂ ਦਾਈਆਂ ਏ।
ਨੀ ਨਾਤਾ ਧੋਤਾ ਹਰਿਆ ਪਟ ਲਪੇਟਿਆ
ਕੁਛੜ ਮਿਲਿਆ ਅੰਬੜੀ ਰਾਣੀ ਏ।
ਏ ਕਮਲ ਫੁਲੈ ਬਾਂਗਰ ਬਾਬਲ ਖਿੜਿਆ
ਚੰਬੈ ਕਲੀ ਅੰਬੜ ਰਾਣੀ ਏ।

ਪੰਜਾਬੀ :–

ਹਰਿਆ ਨੀ ਮਾਏ ਹਰਿਆ ਨੀ ਭੈਣੇ
ਹਰਿਆ ਤੇ ਭਾਗੀਂ ਭਰਿਆ ।
ਜਿਤ ਦਿਹਾੜੇ ਮੇਰਾ ਹਰਿਆ ਨੀ ਜੰਮਿਆ
ਸੋਈ ਦਿਹਾੜਾ ਭਾਗੀਂ ਭਰਿਆ ।
ਜੰਮਦੜਾ ਹਰਿਆ ਪਟ ਨੀ ਵਲੇਟਿਆ
ਕੁਛੜ ਦਿਓ ਇਹਨਾਂ ਮਾਈਆਂ
ਮਾਈਆ ਤੇ ਦਾਈਆਂ ਨਾਲੇ
ਸਕੀਆਂ ਭਰਜਾਈਆਂ
ਹੋਰ ਚਾਚੇ ਤਾਏ ਦੀਆਂ
ਜਾਈਆਂ

ਮਾਂ ਪੁੱਤਰ ਨੂੰ ਲੋਰੀਆਂ ਦੇਂਦੀ ਦੇਂਦੀ ਪਾਲਦੀ ਹੈ ਤੇ ਉਸਦਾ ਰੋਣਾ ਉੱਕਾ ਨਹੀਂ ਸਹਾਰ ਸਕਦੀ। ਲੋਰੀਆਂ ਗਾਉਂਦੀ, ਥਾਪੜਦੀ ਇਉਂ ਬੱਚੇ ਨੂੰ ਸੁਆਂਦੀ ਹੈ :–

ਡੋਗਰੀ :–

ਲੋਰੀਆਂ ਭਈ ਲੋਰੀਆਂ
ਦੁਧੈ ਭਰੀਆਂ ਕਟੋਰੀਆਂ
ਕਾਕੂ ਦੇ ਜਾਤ ਨਚੋੜੀਆਂ ।
ਲੋਰੀ ਲੋਰੀ ਲਪਰੇ
ਮਾਰਿਓ ਛਿਲੇ ਬਕਰੇ
ਲਾਇਓ ਵਡੀਆਂ ਧਾਮਾਂ
ਸਦਿਓ ਕਾਕੂ ਦਾ ਮਾਮਾ
ਮਾਮਾ ਪੀਂਘ ਪੁਆਈਦੇ
ਅਦਾਂ ਜਦਾਂ ਝੂਟੇ ਦੇ ।

ਪੰਜਾਬੀ :-

ਲੋਰੀਆਂ ਭਈ ਲੋਰੀਆਂ
ਲੋਰੀ ਲੋਰੀ ਲਕੜੇ ਤੇਰੀ ਮਾਂ
ਸਦਕੜੇ ।
ਲੋਰੀ ਲੋਰ ਮਲੋਰੀ ਦੁੱਧ ਭਰੀ ਕਟੋਰੀ
ਪੀ ਲੈ ਮੇਰੇ ਨਿਕਿਆ ਲੋਕਾਂ ਤੋਂ ਚੋਰੀ
ਲੋਰੀ ਲੋਰੀ ਲਕੜੇ ਤੇਰੀ ਮਾਂ ਸਦਕੜੇ

ਲੜਕੇ ਦੇ ਜਨਮ ਤੋਂ ਲੈ ਕੇ ਬਾਲ ਅਵਸਥਾ ਤੀਕ ਗਾਏ ਜਾਣੇ ਵਾਲੇ ਗੀਤ ਪੰਜਾਬੀ ਲੋਕ-ਗੀਤ ਲੋਰੀਆਂ ਨਾਲੋਂ ਡੋਗਰੀ ਵਿਚ ਬਿਹਾਈਆਂ ਦੇ ਵਿਸ਼ੇਸ਼ ਰੂਪ ਵਿਚ ਬਹੁਤ ਹੀ ਪ੍ਰਚੱਲਤ ਹਨ। ਪਰ ਪੰਜਾਬੀ ਮਨ ਤੀਆਂ, ਗਿੱਧੇ, ਤੋਤੜੇ ਪਾਂਦਾ ਹੋਇਆ ਇਹਨਾਂ ਗੀਤਾਂ ਵਿਚ ਵਧੇਰੇ ਖੁਲ੍ਹੀਆਂ ਮੌਜਾਂ ਮਾਣਦਾ ਹੈ। ਜਦ ਲੜਕਾ ਜਾਂ ਲੜਕੀ ਵੱਡੇ ਹੋ ਜਾਂਦੇ ਹਨ ਤਾਂ ਸ਼ਾਦੀ ਦੇ ਸਮੇਂ ਭੀ ਲੜਕੇ ਦੇ ਵਿਆਹ ਤੇ 'ਹਰਿਆ ਨੀ ਮਾਲਣ ਹਰਿਆ ਨੀ ਭੈਣੇ' ਵਾਲੇ ਗੀਤ ਨੂੰ ਦੁਹਰਾਇਆ ਜਾਂਦਾ ਹੈ ਤੇ ਇਸ ਨਾਲ ਕੁਝ ਹੋਰ ਤੁਕਾਂ ਜੋੜ ਕੇ ਖੁਸ਼ੀ ਦਾ ਵਰਨਣ ਇਉਂ ਹੁੰਦਾ ਹੈ :-

ਡੋਗਰੀ :-

ਨੀ ਪੁਛਦੀ ਪੁਛੇਂਦੀ ਮਾਲਣ ਨਗਰੈ ਜੇ ਆਈ
ਸ਼ਾਦੀ ਵਾਲਾ ਘਰ ਕਿਹੜਾ ਏ ।
ਨੀ ਚਿੱਟੜੇ ਤੰਬੂ ਮਾਲਣ ਜਰਦ ਕਨਾਤਾਂ
ਹਸਤ ਝੂਲੇ ਦਰਵਾਜ਼ੇ
ਨੀ ਇਕ ਲਖ ਸਿਹਰਾ ਦੋ ਲਖ ਕਲੀਆਂ
ਤ੍ਰੈ ਲਖ ਸਿਹਰੇ ਦਾ ਮੁਲ ਏ
ਕੌਣ ਸਾ ਚੰਬਾ ਮਾਲਣ ਕੌਣ ਚੰਬੇਲੀ
ਤੇ ਕੌਣ ਚੰਬੇ ਦੀਆਂ ਕਲੀ ਏ ।
ਬਾਬਲ ਚੰਬਾ ਤੇ ਮਾਏ ਚੰਬੇਲੀ

ਤੇ ਪੁਤਰ ਚੰਬੇ ਦੀਆਂ ਕਲੀ ਏ
ਜੀ ਕਮਲ ਫੁਲੈ ਬਾਂਗਰ ਬਾਬਲ ਖਿਲਿਆ
ਚੰਬੇ ਦੇ ਕਲੀ ਅੰਬੜ ਰਾਣੀ ਏ ।

ਪੰਜਾਬੀ :–

ਪੁਛਦੀ ਪੁਛਾਂਦੀ ਮਾਲਣ ਗਲੀ ਵਿਚ ਆਈ
ਸ਼ਾਦੀ ਵਾਲਾ ਘਰ ਕਿਹੜਾ ।
ਉਚੜੇ ਤੰਬੂ ਸਬਜ਼ ਕਨਾਤਾਂ
ਸ਼ਾਦੀ ਵਾਲਾਂ ਘਰ ਇਹੋ
ਆ ਮੇਰੀ ਮਾਲਣ ਬੈਠ ਦਲੀਜੇ
ਕਰ ਨੀ ਸਿਹਰੇ ਦਾ ਮੁੱਲ
ਇਕ ਲਖ ਚੰਬਾ ਦੋ ਲਖ ਮਰੂਆ
ਤ੍ਰੈ ਲਖ ਸਿਹਰੇ ਦਾ ਮੁੱਲ
ਲੈ ਮੇਰੀ ਮਾਲਣ ਬੰਨ੍ਹ ਨੀ ਸਿਹਰਾ
ਬੰਨ੍ਹ ਨੀ ਲਾਲ ਜੀ ਦੇ ਮੱਥੇ
ਹਰਿਆ ਨੀ ਮਾਲਣ ਹਰਿਆ ਨੀ ਭੈਣ

ਇਸ ਤਰ੍ਹਾਂ ਪੰਜਾਬੀ ਤੇ ਡੋਗਰੀ ਵਿੱਚ ਰਚੇ ਹੋਏ ਸੁਹਾਗਾਂ ਵਿੱਚ ਭੀ ਅਤੀ ਨੇੜਤਾ ਹੈ ।
ਜਿਵੇਂ ਕਿ :–

ਡੋਗਰੀ :–

ਬੇਟੀ ਚੰਦਨ ਦੇ ਓਹਲੇ ਓਹਲੇ ਕਿਉਂ ਖੜੀ
ਮੈਂ ਤੇ ਖੜੀ ਸਾਂ ਬਾਬਲ ਜੀ ਦੇ ਪਾਸ
ਬਾਬਲ ਵਰ ਲੋੜੀ ਏ
ਨੀ ਬੇਟੀ ਕੇਹਾ ਜੇਹਾ ਬਰ ਲੋੜੀਐ
ਜੀਆਂ ਤਾਰਿਆਂ ਬਿਚ ਚੰਨ

ਚੰਨਾ ਬਿਚ ਕਾਹਨ ਘਨਈਆਂ
ਬਰ ਲੋੜੀਐ ।

ਪੰਜਾਬੀ :–

ਬੇਟੀ ਚੰਦਨ ਦੇ ਓਹਲੇ ਓਹਲੇ ਕਿਉਂ ਖੜੀ
ਮੈਂ ਤਾਂ ਖੜੀ ਸਾਂ ਬਾਬਲ ਜੀ ਦੇ ਪਾਸ
ਬਾਬਲ ਵਰ ਲੋੜੀਏ ।
ਨੀ ਜਾਈਏ ਕਿਹੋ ਜਿਹਾ ਵਰ ਲੋੜੀਏ
ਬਾਬਲ ਜਿਉਂ ਤਾਰਿਆਂ ਵਿਚੋਂ ਚੰਨ
ਚੰਨਾਂ ਵਿਚੋਂ ਕਾਹਨ ਘਨਈਆ
ਵਰ ਲੋੜੀਏ ।

ਥੋੜ ਜਿੰਨੇ ਉਚਾਰਨ ਭੇਦ ਦਾ ਅੰਤਰ ਹੈ ਵੈਸੇ ਤਾਂ ਦੋਹਾਂ ਬੋਲੀਆਂ ਦਾ ਇਹ 'ਸੁਹਾਗ' ਇਕੋ ਜਿਹਾ ਹੈ ।

ਬਾਬਲ ਨੂੰ ਕਿਧਰੇ ਨੀਂਦ ਪੈ ਜਾਂਦੀ ਹੈ ਪਰ ਉਸ ਨੂੰ ਇਉਂ ਕਰਨ ਦਾ ਕੋਈ ਅਧਿਕਾਰ ਨਹੀਂ ਕਿਉਂ ਕਿ ਘਰ ਕੰਨਿਆਂ ਵੱਡੀ ਹੋ ਗਈ ਹੈ ਤੇ ਇਉਂ ਬਾਬਲ ਨੂੰ ਕਹਿੰਦੀ ਹੈ :–

ਡੋਗਰੀ :–

ਬਾਬਲ ਤੁਸੈਂ ਕੈਂਤ ਨੀਂਦਰ ਪਿਆਰੀ
ਘਰ ਕੰਨਿਆਂ ਕੁਆਰੀ
ਸਲੋਹੀ ਬੇਟੀ ਬਰ ਮੰਗਦੀ

ਪੰਜਾਬੀ :–

ਉੱਚੀ ਤੇ ਮਾੜੀ ਚੜ੍ਹ ਸੁਤਿਆ ਬਾਬਲਾ
ਮੈਂ ਤਾਂ ਸੁੱਤੇ ਨੂੰ ਰਹੀ ਆਂ ਜਗਾ
ਏਡੀ ਤਾਂ ਨੀਂਦਰ ਬਾਬਲ ਨਾ ਕਰੋ
ਘਰ ਕੰਨਿਆ ਹੋਈ ਏ ਜੁਆਨ

ਇਹਨਾਂ ਗੀਤਾਂ ਨੂੰ ਗਾਉਂਦਿਆਂ ਹੀ ਕੰਨਿਆ ਆਪਣੀ ਮਰਜ਼ੀ ਦਾ ਵਰ ਢੂੰਡਣ ਲਈ ਲੋਚਦੀ ਹੈ ਜੋ ਕਿ ਇਸਦੇ ਮੇਲ ਦਾ ਹੋਵੇ :—

ਡੋਗਰੀ :—

ਕਚਨਾਰ ਬੈਠੀ ਬੀਬੀ ਦਾਤਨ ਕਰਦੀ
ਕਰਦੀ ਏ ਬਾਬਲ ਜੀ ਦੀਆਂ ਮਿੰਨਤਾਂ
ਬਾਬਲ ਦੇਸ ਜਾਇਓ ਪਰਦੇਸ ਜਾਇਓ
ਹਮਰੀ ਜੋੜੀ ਦਾ ਬਰ ਢੂੰਡੇਓ

ਪੰਜਾਬੀ :—

ਬਾਗਾਂ ਦੇ ਮੋਰ ਕਰਦੇ ਪਾਣੀ ਪਾਣੀ
ਐਸਾ ਵਰ ਟੋਲ ਬਾਬਲ ਹਾਣੀ ਹਾਣੀ

ਨੋਟ :—ਕਈ ਵੇਰਾਂ ਪਾਣੀ ਪਾਣੀ ਦੀ ਤੇ ਹਾਣੀ ਹਾਣੀ ਦੀ ਜਗ੍ਹਾ ਡੋਗਰੇ ਪਾਨੀ ਪਾਨੀ ਤੇ ਹਾਨੀ ਹਾਨੀ ਸ਼ਬਦਾਂ ਦਾ ਪ੍ਰਯੋਗ ਕਰਕੇ ਇਹ ਲੋਕ-ਗੀਤ ਭੀ ਗਾਂਦੇ ਹਨ।

ਡੁਗਰ ਤੇ ਪੰਜਾਬ ਦੇਸ਼ ਦੇ ਰਸਮਾਂ ਰਿਵਾਜਾਂ ਦਾ ਭੀ ਆਪਸ ਵਿਚ ਬਹੁਤ ਸੰਬੰਧ ਹੈ। ਸ਼ਾਦੀ ਦੇ ਵਕਤ ਵਟਣਾ ਮਲਣਾ, ਭੈਣਾਂ ਦਾ ਵਾਗਾਂ ਗੁੰਦਣਾ, ਭਾਬੀਆਂ ਦਾ ਸੁਰਮਾ ਪਾਉਣਾ, ਜਾਂ ਲੜਕੀ ਵਾਲੇ ਘਰ ਬਰਾਤ ਆਉਣ ਤੇ ਸਿਠਣੀਆਂ ਦੇਣਾ, ਧੀ ਦੀ ਸ਼ਾਦੀ ਸਮੇਂ ਬਾਪ ਦਾ ਨਿਊਣਾ ਆਦਿਕ ਇਹਨਾਂ ਸਭ ਮੌਕਿਆਂ ਦੇ ਗੀਤ ਇਹਨਾਂ ਦੋਹਨਾਂ ਬੋਲੀਆਂ ਵਿਚ ਮਿਲਦੇ ਹਨ।

ਲੋਕ-ਗੀਤ ਨਾਰੀ ਦੇ ਹਿਰਦੇ ਦੀ ਉਪਜ ਹੋਣ ਕਰਕੇ ਪੇਕਿਓਂ ਜਾਂਦੀ ਧੀ ਦੇ ਦਿਲ ਅੰਦਰ ਕੀ ਕੁਝ ਗੁਜ਼ਰਦੀ ਹੈ। ਵਿਦਾਈ ਦੇ ਗੀਤ ਜਿਸ ਨੂੰ ਪੰਜਾਬੀ ਵਿਚ ਵਿਦਾਇਗੀ ਦਾ ਗੀਤ ਬੋਲਦੇ ਹਨ, ਕਿਵੇਂ ਸਹੇਲੀਆਂ ਇਕੱਠੀਆਂ ਹੋ ਕੇ ਗਾਉਂਦੀਆਂ ਰੋਂਦੀਆਂ ਸਹੇਲੀ ਨੂੰ ਸੌਹਰੇ ਘਰ ਟੋਰਦੀਆਂ ਹਨ :—

ਡੋਗਰੀ :—

ਉਠੀਐ ਮਿਲੀਐ ਮੇਟੇ ਬਾਬਲਾ
ਧੀਆਂ ਅਪਨੈ ਘਰੈਗੀ ਚਲੀਆਂ
ਧੀਏ ਕਨੈ ਕੈ ਮਿਲਨਾ ਬੇਟੀ
ਧੀਆਂ ਪਾਈ ਬਿਛੋੜਾ ਚਲੀਆਂ
ਤੇਰੇ ਮਹਿਲਾਂ ਦੇ ਬਿਚ ਬੋ
ਬਾਬਲ ਡੋਲਾ ਨਹੀਂ ਲੰਘਦਾ
ਇਟ ਇਟ ਦੇਗੇ ਬੋ
ਧੀਏ ਘਰ ਜਾ ਆਪਨੈ

ਪੰਜਾਬੀ :—

ਸਾਡਾ ਚਿੜੀਆਂ ਦਾ ਚੰਬਾ ਵੇ
ਬਾਬਲ ਅਸਾਂ ਉਡ ਜਾਣਾ
ਸਾਡੀ ਲੰਬੀ ਉਡਾਰੀ ਵੇ
ਬਾਬਲ ਕਿਹੜੇ ਦੇਸ ਜਾਣਾ
ਤੇਰੇ ਮਹਿਲਾਂ ਦੇ ਵਿਚ ਵਿਚ ਵੇ
ਬਾਬਲ ਡੋਲਾ ਨਹੀਂ ਲੰਘਦਾ
ਨੀ ਮੈਂ ਇਟ ਪੁਟਾ ਦੇਸਾਂ
ਧੀਏ ਘਰ ਜਾ ਆਪਣੇ

ਵਿਆਹੀ ਹੋਈ ਧੀ ਸਹੁਰੇ ਜਾਂਦੀ ਹੈ ਤੇ ਜੇ ਕਿਧਰੇ ਕੰਤ ਦੀ ਨੌਕਰੀ ਬਾਹਰ ਹੋਵੇ ਤੇ ਘਰ ਸੱਜ-ਵਿਆਹੀ ਮੁਟਿਆਰ ਨੂੰ ਛੋੜ ਕੇ ਪਰਦੇਸ ਜਾਣ ਲਗਦਾ ਹੈ ਤਾਂ ਉਹ ਤਰਲਾ ਪਾ ਕੇ ਪੁੱਛਦੀ ਹੈ ਕਿ ਉਹ ਪਿੱਛੇ ਕਿਵੇਂ ਸਮਾਂ ਗੁਜ਼ਾਰੇਗੀ।

ਡੋਗਰੀ :—

ਉੱਚਾ ਤੇ ਲੰਬਾ ਈ ਚਕਾਨ ਕੁਨ ਘੋੜਾ
ਬੀੜਿਆ ਮੇਰੀ ਜਾਨ।

ਆਪੂੰ ਤੇ ਚਲੇ ਪਰਦੇਸ ਸਿਖ ਮਤ
ਦੇਈ ਜਾਨਾ ਮੇਰੀ ਜਾਨ ਸਿਖ ਮਤ
ਸਸੂ ਦੀ ਕਰੇ ਆ ਗੋਰੀਏ ਟਹਲ
ਸੌਹਰੇ ਜੀ ਦੀ ਹਾਜ਼ਰੀ ਵੇ ਮੇਰੀ ਜਾਨ
ਸੱਸ ਤੇ ਚਤਰ ਸੁਜਾਨ ਸੌਹਰਾ ਭੰਗੀ ਪੋਸਤੀ
ਮੇਰੀ ਜਾਨ

ਪੰਜਾਬੀ :–

ਆਪ ਟੁਰ ਚਲਿਓਂ ਮਾਹੀ ਵੇ
ਸਾਨੂੰ ਛਡ ਚਲਿਓਂ
ਅਸੀਂ ਕੀਕਰ ਕਟਣੀ ਮਾਹੀ ਵੇ
ਬਾਲੜੀ ਵਰੇਸ ।
ਸੱਸੀ ਕੀਨੂੰ ਮਾਂ ਕਹੀ ਗੋਰੀਏ
ਸਹੁਰੇ ਜੀ ਨੂੰ ਪਿਓ ਕਹੀਂ
ਛੋਟਾ ਦਿਉਰ ਗੋਰੀਏ ਮਾਂ
ਜਾਇਆ ਵੀਰ
ਸੱਸ ਜੀ ਨਾ ਮਾਂ ਬਣੇ ਮਾਹੀ ਵੇ
ਸਹੁਰਾ ਜੀ ਨਾ ਪਿਉ ਬਣੇ
ਛੋਟਾ ਦੇਉਰ ਮਾਹੀ ਵੇ
ਸਾਹਮਣਾ ਸ਼ਰੀਕ

ਤੇ ਜੇ ਕਿਧਰੇ ਕੰਤ ਫੌਜ ਵਿੱਚ ਸਿਪਾਹੀ ਹੈ ਤਾਂ ਪਿਛੇ ਰਹਿੰਦੀ ਮੁਟਿਆਰ ਉਸ ਨੂੰ ਮਿਲਣ ਲਈ ਕਿਵੇਂ ਤਰਸਦੀ ਰਹਿੰਦੀ ਹੈ—

ਡੋਗਰੀ :—

ਹੋਰਨਾਂ ਸਿਪਾਹੀਆਂ ਦੇ ਚਿਟੇ ਚਿਟੇ ਕਪੜੇ
ਤੈਂਞੂ ਕੇ ਕੀਤਾ ਮੈਲਾ ਵੇਸ

ਭਲਾ ਹੋ ਸਿਪਾਹੀਆ ਨਾਵਾਂ ਕਟਾਈ
ਘਰ ਆਈ ਜਾਵੋ

ਪੰਜਾਬੀ :–

ਮੇਰਾ ਸਬਰ ਫਰੰਗੀ ਨੂੰ ਮਾਰੇ
ਨਾ ਦੇਂਦਾ ਛੁਟੀਆਂ ਨਾ ਤਲਬਾਂ ਤਾਰੇ
ਨੌਕਰ ਰਖ ਲਵੋ ਛੜੇ ਤੇ ਕੁਆਰੇ
ਜੰਗ ਨੂੰ ਨਾ ਜਾਈਂ ਮਾਹੀਆ
ਮੈਂ ਦਿਲ ਦੇ ਬੋਲ ਪਈ ਬੋਲਾਂ

ਤੇ ਪੰਜਾਬਣ ਵਧੇਰੇ ਖੁਲ੍ਹੇ ਸੁਭਾਅ ਦੀ ਹੋਣ ਕਰਕੇ ਬੋਲੀਆਂ ਪਾਉਂਦੇ ਲੋਕ-ਗੀਤਾਂ ਨਾਲ ਨੱਚਣ ਲੱਗ ਪੈਂਦੀ ਹੈ। ਪੰਜਾਬੀ ਸਭਿਅਤਾ ਦੇ ਇਹ ਖੁਲ੍ਹੇ ਡੁਲ੍ਹੇ ਚਿੰਨ੍ਹ ਹਨ, ਇਹ ਸੁਭਾਅ ਡੋਗਰੀ ਲੋਕ ਗੀਤਾਂ ਵਿੱਚ ਘਟ ਹੀ ਦਿਖਾਈ ਦੇਂਦਾ ਹੈ। ਗਿੱਧਾ, ਭਾਂਗੜਾ, ਝੂੰਮਰ, ਟੱਪੇ ਆਦਿਕ ਪੰਜਾਬੀ ਲੋਕ-ਨਾਚਾਂ ਤੇ ਲੋਕ-ਗੀਤਾਂ ਦੇ ਵੱਖ ਵੱਖ ਰੂਪ ਹਨ ਜੋ ਸਭਨਾਂ ਦੇ ਮਨਾਂ ਨੂੰ ਟੁੰਬਦੇ ਤੇ ਪਿਆਰੇ ਲਗਦੇ ਹਨ। ਹੇਠ ਦਿਤੇ ਗੀਤ ਵਿੱਚ ਵਿਜੋਗਣ ਪਤੀ ਨੂੰ ਮਿਲਣ ਲਈ ਕਿਵੇਂ ਤਾਂਘਦੀ ਦਿਖਾਈ ਹੈ :—

ਡੋਗਰੀ :—

ਚੰਨ ਮਾੜਾ ਚੜ੍ਹਿਆ ਓ ਉਪਰ ਰਾਜੋਰੀਆ
ਬਣੀ ਜਾਇਆ ਪੰਖਰੂ ਤੇ ਮਿਲੀ ਜਾਇਆ ਗੋਰੀਆ
ਮਿਲਣਾ ਜ਼ਰੂਰ ਮੇਰੀ ਜਾਨ ਓ
ਚੰਨ ਮਾੜਾ ਚੜ੍ਹਿਆ ਓ ਚੜ੍ਹਿਆ ਉਪਰ ਟਿਕਰੀ
ਕੀਆਂ ਕਰੀ ਆਉਣਾ ਗੋਰੀਏ ਰਾਜੇ ਦੀ ਨੌਕਰੀ
ਬੜਾ ਏ ਮਸੋਸ ਮੇਰੀ ਜਾਨ ਓ
ਚੰਨ ਮਾੜਾ ਚੜ੍ਹਿਆ ਓ ਉਪਰ ਹਿਮਾਲੀਆ
ਥੋੜਾ ਥੋੜਾ ਮੰਦਾ ਚੰਨਾ ਮਤੀ ਆ ਦੁਆਸੀਆ
ਮਿਲਣਾ ਜ਼ਰੂਰ ਮੇਰੀ ਜਾਨ ਓ।

ਪੰਜਾਬੀ :–

ਚੰਨਾ ਦੂਰ ਵਸੇਂਦਿਆ ਛਮ ਛਮ ਵਰਸਣ ਨੈਣ
ਤੈਨੂੰ ਤਕਣ ਵਾਸਤੇ ਨਿਸ ਦਿਨ ਤਰਲੇ ਲੈਣ
ਫੁਲ ਖਿੜੇ ਸੱਭ ਬਾਗ ਦੇ ਆਈ ਰੁਤ ਬਹਾਰ
ਪਤਝੜ ਸਾਡੇ ਵਾਸਤੇ ਲੋਕਾਂ ਲਈ ਬਹਾਰ
ਹਰੀਆਂ ਹਰੀਆਂ ਟਾਹਣੀਆਂ ਪੀਲੇ ਪੀਲੇ ਫੁੱਲ
ਸਈਓ ਸਾਡੇ ਬਾਗ ਵਿਚ ਗਈ ਹਨੇਰੀ ਝੁੱਲ
ਖੰਭ ਹੁੰਦੇ ਜੇ ਬਦਲ ਤੇ ਚੜ੍ਹਦੀ ਉਡ ਅਕਾਸ਼
ਪਲ ਵਿਚ ਸਈਓ ਪਹੁੰਚਦੀ ਚੰਨ ਆਪਣੇ ਦੇ ਪਾਸ
ਕੋਠੇ ਉਤੇ ਕੋਠੜੀ ਹੇਠ ਵਗੇ ਦਰਿਆ
ਮੈਂ ਮਛਲੀ ਦਰਿਆ ਦੀ ਤੂੰ ਬਗਲਾ ਬਣ ਕੇ ਆ ।

ਪਰ ਪਤੀ ਦੇ ਨਾ ਪਰਤਕੇ ਆਉਣ ਤੇ ਉਸ ਪਾਸ ਪੁਜਣ ਲਈ ਤਰਲੇ ਕਰਦੀ ਹੈ :--

ਡੋਗਰੀ :–

ਮੀਕੀ ਭੀ ਲਈ ਚਲ ਕਛ ਬੋ ਮਾੜੇ ਬਾਂਕੂ ਦਿਆ ਚਾਚੂਆ
ਹਊਂ ਗਲਾਨੀਆਂ ਸਚ ਬੋ ਮਾੜੇ ਬਾਂਕੂ ਦਿਆ ਚਾਚੂਆ
ਆਪੂੰ ਤਾਂ ਟੁਰੀ ਜਦਾਂ ਨੌਕਰੀ ਚਾਕਰੀ ਮੀਕੀ ਤਾਂ ਦੇਈ ਜਦਾਂ ਖੁਰਪਾ ਤੇ ਦਾਤਰੀ
ਕੰਮ ਕਰੀ ਕਰੀ ਟੁਟੀ ਜਦਾਂ ਲਕ ਬੋ ਮਾੜੇ ਬਾਂਕੂ ਦਿਆ ਚਾਚੂਆ
ਸੱਸ ਨਿਨਾਣ ਮੀਕੀ ਜੀਣ ਨਹੀਂ ਦਿੰਦੀਆਂ ਠੰਡਾ ਪਾਣੀ ਮੀਕੀ ਪੀਣ ਨਹੀਂ ਦੇਂਦੀਆਂ
ਆਖਦੀ ਚਰਖਾ ਕਤ ਬੋ ਮਾੜੇ ਬਾਂਕੂ ਦਿਆ ਚਾਚੂਆ

ਪੰਜਾਬੀ :—

ਕਾਹਨੂੰ ਪਾਈਆਂ ਨੀ ਬੈਠਕਾਂ ਕਾਹਨੂੰ ਪਾਇਆ ਈ ਵਿਹੜਾ
ਤੂੰ ਤੁਰ ਗਿਓਂ ਨੌਕਰੀ ਏਥੇ ਵਸੇਗਾ ਕਿਹੜਾ
ਵਸਣੇ ਨੂੰ ਪਾਈਆਂ ਬੈਠਕਾਂ ਤੇਰੇ ਕੱਤਣੇ ਨੂੰ ਵਿਹੜਾ
ਮੈਂ ਜੇ ਚਲਾ ਗਿਆ ਨੌਕਰੀ ਪਿੱਛੇ ਟਬਰ ਬਥੇਰਾ
ਬੂਹੇ ਨੂੰ ਲਾਵਾਂਗੀ ਜੰਦਰੇ ਤੇਰੇ ਪਾਸ ਲਾਵਾਂਗੀ ਡੇਰਾ
ਲੈ ਚਲ ਮੈਨੂੰ ਨਾਲ ਵੇ ਅਗੇ ਰਿਜ਼ਕ ਬਥੇਰਾ

ਤੇ ਜੇ ਕਿਧਰੇ ਥੋੜੇ ਸਮੇਂ ਲਈ ਘਰ ਕਿਤੇ ਮਿਲਣ ਲਈ ਆ ਜਾਂਦਾ ਹੈ ਪਰ ਨਾਲ ਲਿਜਾਣ ਲਈ ਰਾਜ਼ੀ ਨਹੀਂ ਹੁੰਦਾ ਤਾਂ ਗੋਰੀ ਅਜ ਦੀ ਰਾਤ ਰਹਿਣ ਲਈ ਤਰਲਾ ਪਾਂਦੀ ਹੈ :—

ਡੋਗਰੀ :—

ਅੱਜੇ ਦੀ ਰਾਤੀਂ ਰਹੋ ਮਾੜੇ ਮਿਤਰਾ ਰਹੋ ਮਾੜੇ ਮਿਤਰਾ
ਅਜੇ ਦੀ ਰਾਤੀ ਰਹੋ
ਲੇਫ ਭੀ ਦਿਨੀਆਂ ਰਜਾਟਡੂ ਭੀ ਦਿਨੀਆਂ ਕੰਬਲੂਆ
ਲਈ ਕਰੀ ਸੋ
ਮੇਰੇ ਮਿਤਰਾ ਕੰਬਲੂਆ ਲਈ ਕਰੀ ਸੌ ।

ਪੰਜਾਬੀ :—

ਵੇ ਸਵੇਰੇ ਚਲਾ ਜਾਈਂ ਰਾਤੀਂ ਰਹਿ ਜਾਈਂ ਤੂੰ
ਲੋਕੀ ਜਾਂਦੇ ਗੰਗਾ ਜਮਨਾ ਮੇਰਾ ਠਾਕਰ ਤੂੰ
ਚੁਣ ਕਲੀਆਂ ਮੈਂ ਸੇਜ ਵਿਛਾਈ
ਤੇਰੇ ਵਿਛੋੜੇ ਹੋਸ਼ ਭੁਲਾਈ
ਨਾ ਹੋਰ ਮੈਨੂੰ ਤੜਫ਼ਾਈਂ ਰਾਤੀਂ ਰਹਿ ਜਾਈਂ ਤੂੰ ਵੇ
ਸਵੇਰੇ ਚਲਾ ਜਾਈਂ ! ਰਾਤੀਂ ਰਹਿ ਜਾਈਂ ਤੂੰ !

ਸ਼ਾਦੀ ਦੇ ਬਾਅਦ ਜਦ ਧੀ ਪੇਕੇ ਆਉਂਦੀ ਹੈ ਤਾਂ ਮਾਂ-ਧੀ ਦੁੱਖ ਸੁਖ ਫ਼ਰੋਲਨ ਲਈ ਵਖਰੀਆਂ ਬੈਠ ਜਾਂਦੀਆਂ ਹਨ । ਲੋਕ-ਗੀਤਾਂ ਵਿਚ ਇਸ ਮਿਲਣੀ ਨੂੰ ਇਉਂ ਦਰਸਾਇਆ ਹੈ :—

ਡੋਗਰੀ :—

ਫੂਲ ਖਿੜਿਆ ਤਾਂ ਖਿੜਨ ਦੇਓ
ਸਚੇ ਖਿੜਿਆ ਤਾਂ ਖਿੜਨ ਦੇਓ
ਤੇ ਮਾਵਾਂ ਧੀਆ ਗਲੈ ਮਿਲੀਆਂ
ਗਲੈ ਮਿਲੀਆਂ ਤਾਂ ਮਿਲਨ ਦੇਓ
ਓਹ ਅੰਦਰੈ ਗੀ ਗਈਆਂ ਨੇ
ਕਿਸ ਗਲਾਂ ਕੀਤੀਆਂ ਮਾਏ
ਕਿਸ਼ ਦਿਲੈ ਬਿਚ ਰੇਈਆਂ ਨੇ

ਪੰਜਾਬੀ :—

ਮਾਵਾਂ ਤੇ ਧੀਆਂ ਰਲ ਬੈਠੀਆਂ
ਕੋਈ ਕਰਨ ਗਲੋਧੜੀਆਂ
ਨੀ ਕਣਕਾਂ ਲਬੀਆਂ ਨੀ ਮਾਏ
ਧੀਆਂ ਕਿਉਂ ਜੰਮੀਆਂ ਨੀ ਮਾਏ ।

ਹਰ ਭੈਣ ਦੇ ਦਿਲ ਵਿੱਚ ਆਪਣੇ ਭਰਾ ਦੇ ਲਈ ਬਹੁਤ ਹੀ ਪਿਆਰ ਹੁੰਦਾ ਹੈ । ਪੰਜਾਬੀ ਲੋਕ-ਗੀਤਾਂ ਵਿਚ ਤਾਂ ਸੈਂਕੜੇ ਗੀਤ ਪਰਿਵਾਰਕ ਜੀਵਨ ਦੇ ਇਸ ਪੱਖ ਦਾ ਵਰਨਣ ਕਰਦੇ ਹਨ ਪਰ ਡੋਗਰੀ ਵਿੱਚ ਇਹ ਲੋਕ-ਗੀਤ ਥੋੜੇ ਹੀ ਮਿਲਦੇ ਹਨ ਪਰ ਇਹਨਾਂ ਵਿਚ ਭੀ ਭੈਣ ਭਰਾ ਦੇ ਪਿਆਰ ਦਾ ਵਰਣਨ ਜ਼ਰੂਰ ਹੈ :—

ਡੋਗਰੀ :

ਬੀਰਾ ਕੈਤ ਫ਼ਿਰਨੈ ਬੀਰਾ ਕੈਤ ਫਿਰਨੈ
ਤੂੰ ਡੋਲਿਆ ਕੈਤ ਫ਼ਿਰਨੈ

ਪੰਜਾਬੀ :—

ਵੀਰਾ ਆਈਂ ਵੇ ਭੈਣ ਦੇ ਵਿਹੜੇ
ਪੁੰਨਿਆਂ ਦਾ ਚੰਨ ਬਣ ਕੇ......

ਸਾਡਾ ਡੂਗਰ ਦੇਸ਼ ਪੁਰਾਣੇ ਵਹਿਮ-ਸੰਸਕਾਰਾਂ ਨਾਲ ਬਹੁਤ ਬੱਝਾ ਹੋਇਆ ਹੈ। ਇਸ ਸੰਬੰਧ ਵਿਚ ਡੋਗਰੀ ਦੇ ਬਹੁਤ ਸਾਰੇ ਲੋਕ ਗੀਤ ਮਿਲਦੇ ਹਨ।

ਡੋਗਰੀ :—

ਪੁਰਵੀ ਨਹੋਨ ਚਲੀ ਜਮਨਾ ਪੁਰਵੀ ਭੇਈ
ਸਾਥ ਲੇਆ ਘਰੈ ਦਾ ਬਾਮਨਾ ਪੁਰਵੀ ਭੇਈ
ਨਹਾਈ ਧੋਈ ਚੌਕੀ ਪਰ ਬੈਠ ਪੁਰਵੀ ਭੇਈ
ਦਾਨ ਕਰੈ ਹਥੈ ਦਾ ਕੰਗਨਾ ਪੁਰਵੀ ਭੇਈ

ਦੇਵੀ ਦੇਵਤਿਆਂ ਦੀ ਉਸਤਤੀ ਵਿਚ ਡੋਗਰੀ ਦੇ ਬਹੁਤ ਲੋਕ ਗੀਤ ਮਿਲਦੇ ਹਨ। ਇਸ ਤਰ੍ਹਾਂ ਸਥਾਨਕ ਭੇਦਾਂ ਕਰਕੇ ਵੱਖ ਵੱਖ ਨਾਂ ਇਹਨਾਂ ਡੋਗਰੀ ਗੀਤਾਂ ਨੂੰ ਦਿਤੇ ਗਏ ਹਨ :—

ਬਿਹਾਈ, ਭਾਖਾ, ਝੰਝੋਟੀ, ਬਧਾਵੇ, ਢੋਲਰ ਆਦਿਕ।

ਇਸ ਸਾਰੇ ਅਧਿਐਨ ਤੋਂ ਇਹ ਪਤਾ ਲਗਦਾ ਹੈ ਕਿ ਥੋੜੇ ਬਹੁਤੇ ਰੂਪਾਂ ਦੀ ਵਿਭੰਨਤਾ ਨੂੰ ਛੱਡ ਕੇ ਮਨੁੱਖਾਂ ਦੀਆਂ ਭਾਵਨਾਵਾਂ ਇਕੋ ਜਿਹੀਆਂ ਹਨ ਜਿਸ ਅੱਗੇ ਹੱਦ ਬੰਨਾ ਕੋਈ ਰੁਕਾਵਟ ਨਹੀਂ ਪਾ ਸਕਦਾ। ਕਿਸੇ ਨੇ ਠੀਕ ਹੀ ਕਿਹਾ ਹੈ ਰਾਜ ਬਦਲਣ, ਕੌਮਾਂ ਦਾ ਇਤਿਹਾਸ ਬਦਲੇ ਪਰ ਇਹਨਾਂ ਲੋਕ-ਗੀਤਾਂ ਵਿਚਲੀ ਰੂਹ ਹਮੇਸ਼ਾ ਇਕੋ ਜਿਹੀ ਰਹਿੰਦੀ ਹੈ।

# ਜੰਮੂੰ ਅਤੇ ਕਸ਼ਮੀਰ ਵਿਚ ਪੰਜਾਬੀ ਬੋਲੀ ਦੀ ਵਰਤਮਾਨ ਦਸ਼ਾ

ਜੰਮੂੰ ਅਤੇ ਕਸ਼ਮੀਰ ਵਿੱਚ ਪੰਜਾਬੀ ਭਾਸ਼ਾ ਦੀ ਵਰਤਮਾਨ ਦਸ਼ਾ ਤੇ ਵਿਚਾਰ ਕਰਨ ਤੋਂ ਪਹਿਲਾਂ ਇਹ ਜਾਣ ਲੈਣਾ ਅਤੀ ਜ਼ਰੂਰੀ ਹੈ ਕਿ ਸਾਡੀ ਇਸ ਰਿਆਸਤ ਵਿਚ ਕਿਹੜੀਆਂ ਮਾਤ-ਭਾਸ਼ਾਵਾਂ ਦਾ ਪ੍ਰਯੋਗ ਹੋ ਰਿਹਾ ਹੈ। ਸਾਡੀ ਰਿਆਸਤ ਵਿੱਚ ਮਾਤ-ਭਾਸ਼ਾ ਦੇ ਤੌਰ ਤੇ ਵਰਤੀਆਂ ਜਾ ਰਹੀਆਂ ਅਣਗਿਣਤ ਬੋਲੀਆਂ ਹਨ। ਪਰ ਸਾਡੇ ਇਸ ਪ੍ਰਦੇਸ਼ ਦੇ ਵਿਧਾਨ ਅਨੁਸਾਰ ਜਿਨ੍ਹਾਂ ਅੱਠ-ਭਾਸ਼ਾਵਾਂ ਨੂੰ ਇਥੋਂ ਦੇ ਵਸਨੀਕਾਂ ਦੀਆਂ ਮਾਂ-ਬੋਲੀਆਂ ਮੰਨ ਲਿਆ ਗਿਆ ਹੈ, ਉਹ ਹਨ :—ਕਸ਼ਮੀਰੀ, ਡੋਗਰੀ, ਪੰਜਾਬੀ, ਪਹਾੜੀ, ਗੋਜਰੀ, ਬਲਤੀ, ਲਦਾਖੀ ਤੇ ਦਾਰਦੀ। ਜਿਥੋਂ ਤੀਕ ਇਹਨਾਂ ਦੇ ਬੋਲੇ ਜਾਣ ਦੇ ਇਲਾਕਿਆਂ ਦਾ ਤੇ 1961 ਦੀ ਜਨ-ਸੰਖਿਆ ਅਨੁਸਾਰ ਗਿਣਤੀ ਦਾ ਸੰਬੰਧ ਹੈ ਉਹ ਇਸ ਪ੍ਰਕਾਰ ਹੈ :—

ਬਲਤੀ ਤੇ ਲਦਾਖੀ :—ਇਹ ਚੀਨੀ ਤਿਬੱਤੀਅਨ ਗਰੁੱਪ ਦੀਆਂ ਭਾਸ਼ਾਵਾਂ ਹਨ ਅਤੇ ਲਦਾਖ ਦੇ ਸਰਹੱਦੀ ਡਿਸਟਰਿਕਟ ਵਿੱਚ

ਵਰਤੋਂ ਵਿੱਚ ਆ ਰਹੀਆਂ ਹਨ ! ਇਹਨਾਂ ਨੂੰ ਬੋਲਣ ਵਾਲਿਆਂ ਦੀ ਸੰਖਿਆ 84 ਹਜ਼ਾਰ ਦੇ ਲਗਭਗ ਦਸੀ ਗਈ ਹੈ । ਇਸ ਇਲਾਕੇ ਦੇ ਇਕ ਹਿੱਸੇ ਦੇ ਵਸਨੀਕਾਂ ਨੂੰ ਆਪਣੇ ਮੌਲਿਕ ਧਾਰਮਿਕ ਗ੍ਰੰਥ ਪੜ੍ਹਨ ਲਈ ਬੋਧੀ ਜਾਂ ਪਾਲੀ ਭਾਸ਼ਾ ਦਾ ਗਿਆਨ ਭੀ ਪ੍ਰਾਪਤ ਕਰਨਾ ਹੁੰਦਾ ਹੈ ।

ਦਾਰਦੀ :—ਦਾਰਦਿਕ ਗਰੁੱਪ ਦੀ ਭਾਸ਼ਾ ਧੁਰ ਉੱਤਰੀ ਪੱਛਮੀ ਇਲਾਕਾ ਚਿਤਰਾਲ, ਹੁੰਜਾ ਤੇ ਗਿਲਗਿਤ ਵਿੱਚ ਵਸ ਰਹੇ ਲੋਕਾਂ ਦੀ ਮਾਤ-ਭਾਸ਼ਾ ਹੈ ਜੋ ਕਿ ਇਸ ਸਮੇਂ ਅਜ਼ਾਦ ਕਸ਼ਮੀਰ ਵਿੱਚ ਹੈ ।

ਕਸ਼ਮੀਰੀ :—ਇਹ ਭੀ ਦਾਰਦਿਕ ਗਰੁੱਪ ਵਿੱਚ ਹੈ। ਰਿਆਸਤ ਦੇ ਇਕ ਵਿਸ਼ੇਸ਼ ਭਾਗ ਕਸ਼ਮੀਰ ਦੀ ਵਾਦੀ ਵਿਚ ਵਸਣ ਵਾਲੇ 18 ਤੇ 19 ਲੱਖ ਲੋਕਾਂ ਦੀ ਮਾਤ-ਭਾਸ਼ਾ ਹੈ ਇਥੋਂ ਦੀ ਸਾਰੀ ਵਸੋਂ ਭਾਵੇਂ ਮੁਸਲਮਾਨ, ਹਿੰਦੂ ਜਾਂ ਸਿੱਖ ਸਭ ਆਪਣੀ ਨਿਤਾਪ੍ਰਤੀ ਜ਼ਿੰਦਗੀ ਦੇ ਵਿਵਹਾਰ ਲਈ ਇਸਦੀ ਵਰਤੋਂ ਕਰਦੇ ਹਨ ।

ਪਹਾੜੀ :–ਜਿਵੇਂ ਕਿ ਨਾਂ ਤੋਂ ਹੀ ਸਿੱਧ ਹੈ ਪਹਾੜਾਂ ਦੇ ਨਾਲ ਨਾਲ ਦੀ ਵਸੋਂ ਇਸ ਮਾਤ-ਭਾਸ਼ਾ ਨੂੰ ਪ੍ਰਯੋਗ ਵਿੱਚ ਲਿਆਂਦੀ ਹੈ ! ਇਹਨਾਂ ਦੀ ਗਿਣਤੀ $2\frac{1}{2}$ ਲੱਖ ਦੇ ਕਰੀਬ ਹੈ ।

ਗੋਜਰੀ :–ਰਿਆਸਤ ਦੀ ਖ਼ਾਸੀ ਵਸੋਂ ਗੁਜਰ ਅਤੇ ਬਕਰ-ਵਾਲਾਂ ਦੀ ਮਾਤ-ਭਾਸ਼ਾ ਹੈ । ਇਹ ਲੋਕ ਮੌਸਮ ਅਨੁਸਾਰ ਆਪਣੇ ਪਸ਼ੂਆਂ ਨੂੰ ਨਾਲ ਲੈ ਕੇ ਕਿਧਰੇ ਨਾ ਕਿਧਰੇ ਉੱਚੀਆਂ ਢੋਕਾਂ ਵਲ ਟੁਰੇ ਹੀ ਰਹਿੰਦੇ

ਹਨ ! ਜੰਮੂ ਦੇ ਕੁਝ ਕੁ ਪਹਾੜੀ ਇਲਾਕਿਆਂ ਤੋਂ ਲੈ ਕੇ ਹਿਮਾਲਾ ਪਹਾੜ ਦੀਆਂ ਉਚਾਣਾਂ ਤਕ ਇਹਨਾਂ ਦਾ ਫੇਰਾ ਟੋਰਾ ਲਗਾ ਹੀ ਰਹਿੰਦਾ ਹੈ। ਇਹਨਾਂ ਦੀ ਗਿਣਤੀ ਦੋ ਲੱਖ ਹੈ !

ਡੋਗਰੀ :—ਇਹ ਡੁੱਗਰ ਦੇਸ਼ ਦੇ ਵਸਨੀਕਾਂ ਦੀ ਮਾਤ-ਭਾਸ਼ਾ ਹੈ। ਕੰਡੀ ਦੇਸ਼, ਅਖਨੂਰ ਤਹਿਸੀਲ ਦਾ ਉਪਰਲਾ ਹਿੱਸਾ ਪੈਣੀ ਰਿਆਸੀ ਤੋਂ ਉਧਮਪੁਰ, ਰਾਮਨਗਰ, ਭਡ੍ਰ ਬਿਲਾਵਰ, ਬਸੋਲੀ ਦੀ ਵਸੋਂ ਇਸਦੀ ਵਰਤੋਂ ਕਰਦੀ ਹੈ। ਇਹਨਾਂ ਦੀ ਸੰਖਿਆ $8\frac{1}{2}$ ਲੱਖ ਦਸੀ ਗਈ ਹੈ !

ਪੰਜਾਬੀ :—ਇਹ ਭਾਰਤੀ ਪੰਜਾਬ ਤੇ ਪਾਕਿਸਤਾਨੀ ਪੰਜਾਬ ਦੇ ਨਾਲ ਨਾਲ ਲਗਦੇ ਸਰਹੱਦੀ ਇਲਾਕੇ ਵਿਚ ਵੱਸਣ ਵਾਲਿਆਂ ਦੀ ਮਾਤ-ਭਾਸ਼ਾ ਹੈ। ਮੀਰਪੁਰ, ਕੋਟਲੀ ਤੇ ਪੁਣਛ ਤੋਂ ਆਏ ਸ਼ਰਨਾਰਥੀ ਤੇ ਕੁਝ ਕੁ ਜੰਮੂ ਸ਼ਹਿਰ ਦੇ ਵਸਨੀਕਾਂ ਦੀ ਮਾਤ-ਭਾਸ਼ਾ ਪੰਜਾਬੀ ਹੈ। ਪੁਣਛ, ਰਾਜੋਰੀ, ਨੁਸ਼ਹਿਰਾ ਤੇ ਛੰਭ ਦਾ ਇਲਾਕਾ, ਇਸ ਤੋਂ ਉਪਰੰਤ ਰਣਬੀਰਸਿੰਘ ਪੁਰੇ ਦੀ ਤਹਿਸੀਲ ਰਾਮਗੜ੍ਹ ਦਾ ਇਲਾਕਾ ਤੇ ਪਠਾਨਕੋਟ ਸੜਕ ਦੇ ਨਾਲ ਨਾਲ ਦਾ ਹੇਠਲਾ ਇਲਾਕਾ ਇਸੇ ਬੋਲੀ ਦੀ ਵਰਤੋਂ ਕਰਦਾ ਹੈ। ਇਹਨਾਂ ਦੀ ਗਿਣਤੀ 10 ਲੱਖ ਦੇ ਕਰੀਬ ਦੱਸੀ ਗਈ ਹੈ !

ਭਾਸ਼ਾ ਖੋਜੀਆਂ ਦੇ ਕਥਨ ਅਨੁਸਾਰ ਤੇ ਆਪਣੀ ਸਮਝ ਅਨੁਸਾਰ ਭੀ ਪਹਾੜੀ ਤੇ ਗੋਜਰੀ ਨੂੰ ਪੰਜਾਬੀ ਦਾ ਹੀ ਰੂਪ ਮੰਨੀਏਂ

ਤਾਂ ਪੰਜਾਬੀ ਦਾ ਘੇਰਾ ਬਹੁਤ ਹੀ ਵਿਸ਼ਾਲ ਹੋ ਜਾਂਦਾ ਹੈ ਤੇ ਇਹਨਾਂ ਦੇ ਬੋਲਣ ਵਾਲਿਆਂ ਦੀ ਗਿਣਤੀ 5 ਲੱਖ ਤੋਂ ਅਧਿਕ ਹੋ ਜਾਂਦੀ ਹੈ ।

ਸਾਡੇ ਵਿਧਾਨ ਅਨੁਸਾਰ ਅੱਠ ਪ੍ਰਮੁੱਖ ਬੋਲੀਆਂ ਜਾਣ ਵਾਲੀਆਂ ਭਾਸ਼ਾਂਵਾਂ ਵਿਚੋਂ ਕਸ਼ਮੀਰੀ ਤੇ ਡੋਗਰੀ ਨੂੰ ਪਹਿਲਾ ਤੇ ਦੂਜਾ ਅਸਥਾਨ ਤੇ ਪੰਜਾਬੀ ਨੂੰ ਤੀਸਰਾ ਅਸਥਾਨ ਪ੍ਰਾਪਤ ਹੈ । ਜੇਕਰ ਅਸੀਂ ਪਿੱਛੇ ਨਜ਼ਰ ਮਾਰੀਏ, ਅੱਜ ਤੋਂ ਸੱਠ, ਸੱਤਰ ਸਾਲ ਪਹਿਲਾਂ ਤਾਂ ਸਾਡੀ ਰਿਆਸਤ ਵਿੱਚ ਪੰਜਾਬੀ ਨੂੰ ਪਹਿਲਾ ਅਸਥਾਨ ਪ੍ਰਾਪਤ ਸੀ ।

ਸਾਡੀ ਰਿਆਸਤ ਦੀ ਸਰਬ-ਸਾਂਝੀ ਬੋਲੀ ਹੋਣ ਦਾ ਅਧਿਕਾਰ ਆਸਾਨ ਉਰਦੂ ਦੇ ਹਿੱਸੇ ਆਇਆ ਹੈ । ਇਹ ਹੀ ਕਾਰਣ ਹੈ ਕਿ ਸਾਡੀ ਮੁੱਢਲੀ ਵਿਦਿਆ ਦੇਣ ਦਾ ਮਾਧਿਅਮ ਆਸਾਨ ਉਰਦੂ ਹੈ ਭਾਵੇਂ ਫਾਰਸੀ ਰਸਮ ਉਲ ਖ਼ਤ ਤੇ ਭਾਵੇਂ ਦੇਵ ਨਗਰੀ ਲਿਪੀ ਵਰਤੀ ਜਾਵੇ । ਇਹ ਕਹਿਣ ਵਿਚ ਕੋਈ ਸੰਦੇਹ ਨਹੀਂ ਹੋਣਾ ਚਾਹੀਦਾ ਕਿ ਹਿੰਦੀ ਜਾਂ ਉਰਦੂ ਇਥੋਂ ਦੇ ਵਸਨੀਕਾਂ ਦੀਆਂ ਮਾਤ-ਭਾਸ਼ਾਵਾਂ ਨਹੀਂ ਹਨ । ਇਹਨਾਂ ਦੀ ਮਹੱਤਾ ਰਾਸ਼ਟਰੀ ਭਾਸ਼ਾ ਤੇ ਪ੍ਰਦੇਸ਼ਿਕ ਭਾਸ਼ਾ ਦੇ ਅਧਾਰ ਤੇ ਹੈ ।

ਰਿਆਸਤ ਵਿਚ ਪੰਜਾਬੀ ਦੀ ਵਰਤਮਾਨ ਦਸ਼ਾ ਤੇ ਵਿਚਾਰ ਕਰਨ ਤੋਂ ਪਹਿਲਾਂ ਸਾਨੂੰ ਇਸ ਬੋਲੀ ਦੇ ਪਿਛਲੇ ਵੀਹਵੀਂ ਸਦੀ ਦੇ ਸ਼ੁਰੂ ਦੇ ਇਤਿਹਾਸ ਤੇ ਭੀ ਇਕ ਝਾਤ ਮਾਰਨੀ ਚਾਹੀਦੀ ਹੈ ! 1901 ਦੀ ਮਰਦਮ-ਸ਼ੁਮਾਰੀ (ਜਨ-ਸੰਖਿਆ) ਦੀ ਰੀਪੋਰਟ ਵਿੱਚ ਪੰਜਾਬੀ ਬੋਲਣ ਵਾਲਿਆਂ ਦੀ ਗਿਣਤੀ 8.6 ਲੱਖ ਦੱਸੀ ਗਈ ਹੈ । 1911 ਦੀ ਜਨ-ਸੰਖਿਆ ਦੀ ਰੀਪੋਰਟ ਅਨੁਸਾਰ ਸਾਡੀ ਰਿਆਸਤ ਦੀ ਕੁਲ ਆਬਾਦੀ 31 5 ਲੱਖ ਸੀ । ਇਸ ਰੀਪੋਰਟ ਵਿਚ ਪੰਜਾਬੀ, ਗੋਜਰੀ. ਪਹਾੜੀ ਤੇ ਪੋਠੋਹਾਰੀ ਬੋਲਣ ਵਾਲਿਆਂ ਦੀ ਗਿਣਤੀ ਦੱਸ ਲੱਖ ਦੱਸੀ ਗਈ ਹੈ । 1931 ਤੇ 1941 ਦੀ ਜਨ-ਸੰਖਿਆ ਅਨੁਸਾਰ 11 ਲੱਖ ਲੋਕ ਇਹਨਾਂ ਮਾਤ-ਭਾਸ਼ਾਵਾਂ ਦਾ ਪ੍ਰਯੋਗ ਕਰਦੇ ਦਸੇ ਗਏ ਹਨ ।

ਦੇਸ਼ ਦੀ ਵੰਡ ਤੋਂ ਬਾਦ ਪੰਜਾਬੀ ਬੋਲਣ ਵਾਲੇ ਮੁਸਲਮਾਨ ਭਰਾਵਾਂ ਦੀ ਵਸੋਂ ਅਜ਼ਾਦ ਕਸ਼ਮੀਰ ਵੱਲ ਜਾਣ ਕਰਕੇ, ਹੁਣ ਇਹ ਗਿਣਤੀ ਲਗਭਗ ਅੱਧੀ ਰਹਿ ਗਈ ਹੈ। ਜਿਵੇਂ ਕਿ 1961 ਦੀ ਜਨ-ਸੰਖਿਆ ਦੀ ਰਿਪੋਰਟ ਤੋਂ ਜ਼ਾਹਿਰ ਹੈ।

ਮਾਤ-ਭਾਸ਼ਾ ਤੋਂ ਉਪਰੰਤ ਇਥੋਂ ਦੇ ਅਨੇਕਾਂ ਵਸਨੀਕਾਂ ਦੀ ਦੂਜੀ ਥਾਂ ਤੇ ਬੋਲੀ ਤੇ ਸਮਝੀ ਜਾਣ ਵਾਲੀ ਭਾਸ਼ਾ ਵੀ ਪੰਜਾਬੀ ਹੈ ਕਿਉਂਕਿ ਠੇਠ ਡੋਗਰੀ ਤੇ ਕੁਝ ਕੁ ਕਸ਼ਮੀਰੀ ਬੋਲਣ ਵਾਲੇ ਭੀ ਇਸ ਭਾਸ਼ਾ ਦਾ ਆਮ ਕਾਰ ਵਿਹਾਰ ਵਿਚ ਪ੍ਰਯੋਗ ਕਰਦੇ ਹਨ।

ਜਨ-ਸੰਖਿਆ ਦੀ ਰੀਪੋਰਟ ਵਿਚ ਦਿਤੇ ਗਏ ਅੰਕੜੇ ਅਜ ਕਲ੍ਹ ਕਿਸੇ ਬੋਲੀ ਨੂੰ ਬੋਲਣ ਵਾਲਿਆਂ ਦੀ ਸਹੀ ਗਿਣਤੀ ਨਹੀਂ ਦਸਦੇ। ਕਿਉਂਕਿ ਘਰ ਵਿੱਚ ਬੋਲੀ ਜਾਣ ਵਾਲੀ ਬੋਲੀ ਦਸਣ ਲਗਿਆਂ ਸੰਕੋਚ ਕੀਤਾ ਜਾ ਰਿਹਾ ਹੈ ਤੇ ਪਖਸ਼ਪਾਤ ਦੇ ਜਜ਼ਬੇ ਹੇਠ ਆ ਕੇ ਵੀ ਕਈ ਵੇਰਾਂ ਪੰਜਾਬੀ ਬੋਲਣ ਵਾਲੇ ਆਪਣੀ ਸਹੀ ਬੋਲੀ ਨਹੀਂ ਦਸਦੇ ਜਾਂ ਦਰਜ ਨਹੀਂ ਕੀਤੀ ਜਾ ਰਹੀ।

ਵੰਡ ਤੋਂ ਪਹਿਲਾਂ ਇਹਨਾਂ ਮਾਤ-ਭਾਸ਼ਾਵਾਂ ਦੀ ਉੱਨਤੀ ਲਈ ਕੋਈ ਜਥੇ-ਬੰਦ ਉਪਰਾਲਾ ਨਹੀਂ ਸੀ ਕੀਤਾ ਜਾਂਦਾ ਅਤੇ ਨਾ ਹੀ ਕੋਈ ਵਿਦਿਅਕ ਪ੍ਰਬੰਧ ਜਾਂ ਸੰਸਥਾਵਾਂ ਵਿੱਚ ਇਹਨਾ ਮਾਤ-ਭਾਸ਼ਾਵਾਂ ਨੂੰ ਅਸਥਾਨ ਪ੍ਰਾਪਤ ਸੀ ਪਰ ਮਨੁੱਖੀ ਜਜ਼ਬਾਤ ਨੂੰ ਪ੍ਰਗਟਾਉਣ ਲਈ ਇਥੋਂ ਦੇ ਹਿੰਦੂ, ਮੁਸਲਮਾਨ, ਸਿੱਖ, ਇਸ ਮਾਤ ਭਾਸ਼ਾ ਦੀ ਉੱਨਤੀ ਲਈ ਨਿੱਜੀ ਯਤਨ ਕਰਦੇ ਰਹੇ। ਮੀਆਂ ਮੁਹੰਮਦ ਬਖ਼ਸ਼ ਮੀਰਪੁਰ ਦੇ ਨਿਵਾਸੀ ਤੇ, ਦਾਸ ਮੱਲ, ਕਿਰਪਾ ਰਾਮ ਮਹਾਜਨ, ਤਾਰਾ ਚੰਦ, ਗੁਲਾਮ ਮੁਹੰਮਦ ਖਾਦਿਮ, ਮੌਲਵੀ ਗ਼ੁਲਾਮ ਮੁਹੰਮਦ ਹੈਦਰ, ਡਾ: ਸ਼ੇਰ ਸਿੰਘ, ਡਾ: ਪ੍ਰੀਤਮ ਸਿੰਘ ਜੰਮੂ ਨਿਵਾਸੀ ਤੇ, ਮਈਆ ਸਿੰਘ, ਅਕਾਲੀ ਕੇਹਰ ਸਿੰਘ ਨਿਹੰਗ ਕਸ਼ਮੀਰ ਤੇ ਮੁਜ਼ਫ਼ਰਾਬਾਦ ਨਿਵਾਸੀ, ਗਿਆਨੀ ਬਿਸ਼ਨ ਸਿੰਘ, ਬੁੱਧ ਸਿੰਘ ਗਿਆਨੀ,

ਅਵਤਾਰ ਸਿੰਘ ਗਿਆਨੀ ਦਲੀਪ ਸਿੰਘ ਆਦਿਕ ਪੁਣਛ ਨਿਵਾਸੀਆਂ ਨੇ ਤੇ ਨੰਗਲੀ ਦੇ ਸੰਤਾਂ ਮਹੰਤਾਂ ਦੇ ਸੰਪਰਕ ਨਾਲ ਭੀ ਬਹੁਤ ਸਾਹਿੱਤਕਾਰ ਹੋਏ ਹਨ ਜੋ ਕਿ ਸਾਹਿੱਤ ਵਿਚ ਵਾਧਾ ਕਰਦੇ ਰਹੇ ਹਨ।

ਜੁਗ ਪਲਟਾਊ 1947 ਦੀ ਰਾਜ ਗਰਦੀ ਤੋਂ ਬਾਅਦ ਸਾਡੀ ਰਿਆਸਤ ਦੀ ਖਿੰਡੀ ਪੁੰਡੀ ਦੂਰ ਦੁਰਾਡੇ ਇਲਾਕੇ ਦੀ ਵਸੋਂ ਜਿਹੜੀ ਕਿ ਪੰਜਾਬੀ ਬੋਲਦੀ ਸੀ, ਸ਼ਹਿਰਾਂ ਵਿਚ ਜਾਂ ਨੇੜੇ ਤੇੜੇ ਵਸਣ ਲਗ ਪਈ। ਜੰਮੂ ਸ਼ਹਿਰ ਵਿਚ ਭੀ ਪੰਜਬੀ ਬੋਲਣ ਵਾਲ਼ੇ ਵਧੇਰੇ ਲੋਕਾਂ ਨੇ ਮੀਰਪੁਰ, ਭਿੰਬਰ, ਕੋਟਲੀ ਆਦਿਕ ਤੋਂ ਆ ਕੇ ਸ਼ਹਿਰ ਵਿੱਚ ਵਾਸਾ ਕੀਤਾ। ਰਣਬੀਰ ਸਿੰਘ ਪੁਰਾ ਤੇ ਪੰਜਾਬ ਦੀ ਹੱਦ ਨਾਲ ਲਗਦਾ ਰਿਆਸਤ ਦਾ ਭਾਗ ਪੰਜਾਬੀ ਦਾ ਹੀ ਪ੍ਰਯੋਗ ਕਰਦਾ ਹੈ! ਮੁਜ਼ਫ਼ਰਾਬਾਦ ਦੇ ਲਾਗੇ ਊੜੀ ਦਾ ਇਲਾਕਾ, ਬਾਰਾਮੂਲੇ ਵਿਚ ਕਰੁਣ ਤੇ ਕਾਮਰਾਜ, ਅਨੰਤਨਾਗ ਵਿਚ, ਮਟਨ ਬੇਰਵਾਂ, ਬੱਡਗਾਮ ਆਦਿਕ ਇਲਾਕਿਆਂ ਵਿਚ ਸਿੱਖ, ਗੁੱਜਰ, ਬਕਰਵਾਲ ਅਤੇ ਹੋਰ ਮੁਸਲਮਾਨ ਵੀਰ ਪਹਾੜੀ ਪੰਜਾਬੀ ਬੋਲਦੇ ਹਨ ਜੋ ਕਿ ਸਿਵਾਏ ਉਚਾਰਣ ਭੇਦ ਦੇ ਪੰਜਾਬੀ ਤੋਂ ਨਿਖੇੜੀ ਨਹੀਂ ਜਾ ਸਕਦੀ।

ਵੰਡ ਤੋਂ ਥੋੜੀ ਦੇਰ ਬਾਅਦ ਲੋਕ-ਸਾਹਿਤ ਰਚਨ ਦਾ ਜੋਸ਼ ਤੇ ਉਤਸ਼ਾਹ ਠਾਠਾਂ ਮਾਰਨ ਲੱਗਾ! ਜੰਮੂ, ਕਸ਼ਮੀਰ ਅਕੈਡਮੀ ਆਫ ਆਰਟ, ਕਲਚਰ ਅਤੇ ਲੈਂਗੁਏਜ ਦੀ ਸਥਾਪਨਾ ਹੋਈ ਤੇ ਕਸ਼ਮੀਰੀ, ਡੋਗਰੀ ਤੇ ਪੰਜਾਬੀ ਆਦਿਕ ਭਾਸ਼ਾਵਾਂ ਨੂੰ ਫਲਣ ਫੁਲਣ ਦਾ ਨਿਯਮ-ਪ੍ਰਬੰਧ ਢੰਗ ਨਾਲ ਉੱਨਤੀ ਕਰਨ ਦਾ ਅਵਸਰ ਮਿਲਿਆ। ਪਿਛਲੇ ਦੋ ਦਹਾਕਿਆਂ ਵਿਚ ਇਸ ਕਲਚਰਲ ਅਕੈਡਮੀ ਦੀ ਸਰਪਰਸਤੀ ਹੇਠ ਪੰਜਾਬੀ ਭਾਸ਼ਾ ਦੀਆਂ ਕੁਝ 14, 15 ਪੁਸਤਕਾਂ ਨੂੰ ਪੁਰਸਕਾਰ ਤੇ ਦੋ ਕੁ ਦਰਜਨ ਪੁਸਤਕਾਂ ਨੂੰ ਸਹਾਇਤਾ ਮਿਲ ਚੁਕੀ ਹੈ। ਇਹਨਾਂ ਤੋਂ ਉਪਰੰਤ

ਪੰਜਾਬੀ ਪੁਸਤਕਾਂ ਅਕੈਡਮੀ ਦੀਆਂ ਆਪਣੀਆਂ ਛਪਵਾਈਆਂ ਹੋਈਆਂ ਹਨ ਤੇ ਅਕੈਡਮੀਦਾ 'ਸ਼ੀਰਾਜ਼ਾ' ਨਾਂ ਦਾ ਰਸਾਲਾ ਭੀ ਪੰਜਾਬੀ ਬੋਲੀ ਵਿੱਚ ਤਿੰਨ ਵੇਰ ਛੱਪ ਚੁੱਕਾ ਹੈ। 'ਸਾਡਾ ਸਾਹਿੱਤ' ਦੇ ਨਾਂ ਹੇਠ ਇਕ ਪੁਸਤਕ ਰੂਪ ਵਿਚ ਸਾਹਿੱਤ ਦੀਆਂ 'ਵੰਨਗੀਆਂ' ਨੂੰ ਇਕੱਠਾ ਕਰਕੇ ਜਨਤਾ ਸਾਹਮਣੇ ਅਕੈਡਮੀ ਹਰ ਸਾਲ ਰੱਖਦੀ ਹੈ। ਇਸ ਭਾਸ਼ਾ ਦੀ ਉੱਨਤੀ ਨੂੰ ਮੁਖ ਰਖ ਕੇ ਕਲਚਰਲ ਅਕੈਡਮੀ ਨੂੰ ਪੁਰਾਣੀਆਂ ਹੱਥ-ਲਿਖਤਾਂ ਨੂੰ ਇਕ ਜਗ੍ਹਾ ਇਕੱਠਿਆਂ ਕਰਨ ਲਈ ਸੁਝਾਊ ਦਿਤਾ ਗਿਆ ਹੈ ਤਾਂ ਕਿ ਉਹਨਾਂ ਖਰੜਿਆਂ ਤੇ ਖੋਜ ਕਰਕੇ ਪੁਰਾਤਨ ਸਾਹਿੱਤ ਨੂੰ ਜਨਤਾ ਸਾਹਮਣੇ ਲਿਆਂਦਾ ਜਾਏ! ਇਹੋ ਜਿਹੇ ਕੰਮ ਤਾਂ ਹੀ ਸਿਰੇ ਚੜ੍ਹ ਸਕਦੇ ਹਨ ਜੇਕਰ ਕਲਚਰਲ ਅਕੈਡਮੀ ਵਿਚ ਕਸ਼ਮੀਰੀ ਅਤੇ ਡੋਗਰੀ ਦੀ ਤਰ੍ਹਾਂ ਪੰਜਾਬੀ ਦਾ ਭੀ ਇਕ ਕੇਂਦਰ ਕਾਇਮ ਕੀਤਾ ਜਾਵੇ।

ਕੁਝ ਹੋਰ ਭੀ ਪੰਜਾਬੀ ਸਾਹਿੱਤ ਸਭਾਵਾਂ ਸਾਡੀ ਇਸ ਰਿਆਸਤ ਵਿਚ ਸਾਹਿਤ ਰਚਣ ਦੀ ਸੇਵਾ ਕਰ ਰਹੀਆਂ ਹਨ। ਇਸ ਸੰਬੰਧ ਵਿਚ ਪੰਜਾਬੀ ਸਹਿੱਤ ਸਭਾ ਸ੍ਰੀ ਨਗਰ ਦਾ ਕੰਮ ਸ਼ਲਾਘਾ ਯੋਗ ਹੈ। ਉਹ ਆਪਣੇ ਮੈਗਜ਼ੀਨ 'ਹਿਮਾਨ' ਰਾਹੀਂ ਪੰਜਾਬੀ ਦੀ ਸੇਵਾ ਭੀ ਕਰ ਰਹੀ ਹੈ।

ਜੰਮੂ ਕਸ਼ਮੀਰ ਰੇਡੀਓ ਜੰਮੂ ਤੋਂ ਭੀ ਹਫ਼ਤੇ ਵਿੱਚ ਚਾਰ ਵੇਰ ਤੇ ਕਸ਼ਮੀਰ ਰੇਡੀਓ ਤੋਂ ਹਫ਼ਤੇ ਵਿਚ ਇਕ ਵੇਰ ਪੰਜਾਬੀ ਪ੍ਰੋਗਰਾਮ ਪ੍ਰਸਾਰਤ ਹੋ ਰਹੇ ਹਨ! ਜਿਥੋਂ ਤੀਕ ਰੇਡੀਓ ਜੰਮੂ ਦਾ ਸੰਬੰਧ ਹੈ, ਨਿਗਰ ਸਾਹਿੱਤ ਵੱਲ ਉਤਨਾ ਧਿਆਨ ਨਹੀਂ ਦਿਤਾ ਜਾ ਰਿਹਾ ਜਿਤਨਾ ਕਿ ਪ੍ਰਾਪੇਗੰਡਾ ਫ਼ਿਲਮੀ ਗਾਣੇ ਜਾਂ ਖੱਤਾਂ ਦੇ ਜੁਆਬ ਦੇਣ ਵਲ ਹੀ ਸਮਾਂ ਦਿਤਾ ਜਾ ਰਿਹਾ ਹੈ ਤੇ ਪੰਜਾਬੀ ਭਾਸ਼ਾ ਤੇ ਇਸਦੇ ਸਾਹਿਤ ਨੂੰ ਤਿਲਾਂਜਲੀ ਦਿਤੀ ਜਾ ਰਹੀ ਹੈ।

ਵਿਦਿਅਕ ਮਹਿਕਮੇ ਵਿਚ ਜਿਥੋਂ ਤੀਕ ਕਾਲਿਜ ਵਿਦਿਆ

ਦਾ ਸੰਬੰਧ ਹੈ ਗੋਵਰਮਿੰਟ ਨੇ ਯੋਗ ਪ੍ਰਬੰਧ ਕੀਤਾ ਹੋਇਆ ਹੈ। ਰਿਆਸਤ ਦੇ ਦੋ ਕਾਲਿਜਾਂ ਨੂੰ ਛੱਡ ਕੇ ਹਰ ਕਾਲਿਜ ਵਿਚ ਪੰਜਾਬੀ ਲੈਕਚਰਰਜ਼ ਦੀਆਂ ਪੋਸਟਾਂ ਦਿਤੀਆਂ ਗਈਆਂ ਹਨ। ਪਰ ਇਹ ਗਲ ਧਿਆਨ ਯੋਗ ਹੈ ਕਿ ਪਿਛਲੇ ਦੱਸ ਕੁ ਸਾਲਾਂ ਤੋਂ ਜੰਮੂ ਕਸ਼ਮੀਰ ਯੂਨੀਵਰਸਟੀ ਨੇ ਪੰਜਾਬੀ, ਹਿੰਦੀ ਤੇ ਉਰਦੂ ਨੂੰ Optional subject ਦੇ ਤੌਰ ਤੇ ਜਦੋਂ ਤੋਂ ਹਟਾ ਦਿਤਾ ਹੈ ਉਦੋਂ ਤੋਂ ਪੰਜਾਬੀ ਪੜ੍ਹਨ ਵਾਲਿਆਂ ਦੀ ਗਿਣਤੀ ਵਿੱਚ ਬਹੁਤ ਘਾਟਾ ਹੋਇਆ ਹੈ ਕਿਉਂਕਿ ਜਿਹੜੇ ਵਿਦਿਆਰਥੀ ਹਿੰਦੀ ਜਾਂ ਉਰਦੂ elective subject ਦੇ ਤੌਰ ਤੇ ਪੜ੍ਹਦੇ ਸਨ ਉਹ ਪੰਜਾਬੀ ਨੂੰ optional ਮਜਮੂਨ ਦੇ ਤੌਰ ਤੇ ਲੈ ਲੈਂਦੇ ਸਨ। ਇਸਦਾ ਇਕ ਹਾਣੀ-ਕਾਰਕ ਨਤੀਜਾ ਇਹ ਭੀ ਹੋਇਆ ਹੈ ਕਿ ਸਾਇੰਸ ਪੜ੍ਹਨ ਵਾਲੇ ਵਿਦਿਆਰਥੀ ਹਿੰਦੀ, ਪੰਜਾਬੀ, ਉਰਦੂ ਤੋਂ ਵਾਂਝੇ ਰਹਿੰਦੇ ਹਨ।

ਸੈਕੰਡਰੀ ਦਰਜੇ ਦੀ ਵਿਦਿਆ :–ਜਿਥੇ ਪੰਜਾਬੀ ਪੜ੍ਹਨ ਵਾਲਿਆਂ ਦੀ ਸੰਖਿਆ ਅਧਿਕ ਹੈ ਉਥੇ ਉਸ ਬੋਲੀ ਨੂੰ ਪੜ੍ਹਾਉਣ ਲਈ ਪੰਜਾਬੀ ਟੀਚਰਜ਼ ਦਿਤੇ ਗਏ ਹਨ। ਭਾਵੇਂ ਇਹਨਾਂ ਦੀ ਗਿਣਤੀ ਪੂਰੀ ਨਹੀਂ ਉਤਰਦੀ ਪਰ ਵਿਦਿਅਕ ਮਹਿਕਮੇ ਨੇ ਯਥਾਸ਼ਕਤ ਪ੍ਰਬੰਧ ਕੀਤਾ ਹੋਇਆ ਹੈ। ਪਰ ਪੰਜਾਬੀ ਦੀ ਪੜ੍ਹਾਈ ਦਾ ਜਿਥੋਂ ਤੀਕ ਮੁਢਲੀ ਵਿਦਿਆ ਦਾ ਸੰਬੰਧ ਹੈ ਉਸਦਾ ਯੋਗ ਪ੍ਰਬੰਧ ਨਹੀਂ ਹੈ। 1967 ਵਿਚ ਗਵਰਮਿੰਟ ਨੇ ਮਾਤ-ਭਾਸ਼ਾ ਦੂਜੀ ਜ਼ਬਾਨ ਦੇ ਤੌਰ ਤੇ ਪੜ੍ਹਾਉਣ ਲਈ ਇਕ ਕਮੇਟੀ ਨਿਯਤ ਕੀਤੀ ਸੀ। ਜਿਸਦੀ ਰਿਪੋਰਟ ਦੇ ਅਧਾਰ ਤੇ ਗਵਰਮਿੰਟ ਨੇ ਇਹ ਫੈਸਲਾ ਕੀਤਾ ਸੀ ਕਿ ਜਿਹੜਾ ਪ੍ਰਾਇਮਰੀ ਸਕੂਲਾਂ ਵਿਚ ਪਹਿਲੀ ਜਮਾਤ ਵਿਚ ਪੰਜਾਬੀ ਪੜ੍ਹਨ ਵਾਲਿਆਂ ਦੀ ਗਿਣਤੀ 20 ਜਾਂ ਵੀਹ ਤੋਂ ਵੱਧ ਹੋਵੇਗੀ ਉਥੇ ਪੰਜਾਬੀ ਪੜ੍ਹਾਉਣ ਦਾ ਯੋਗ ਪ੍ਰਬੰਧ ਕੀਤਾ ਜਾਵੇਗਾ। ਇਸ ਵਕਤ ਸਾਡੇ ਬਹੁਤ ਸਾਰੇ ਸਕੂਲ ਹਨ ਜਿਥੇ ਕਿ ਪੰਜਾਬੀ ਪੜ੍ਹਾਉਣ ਦੀ ਮੰਗ ਹੈ ਪਰ ਪੰਜਾਬੀ ਟੀਚਰਜ਼ ਦੀਆਂ ਪੋਸਟਾਂ ਨਹੀਂ ਦਿਤੀਆਂ ਜਾ ਰਹੀਆਂ ਜਾਂ ਖਾਲੀ ਥਾਵਾਂ ਨੂੰ ਭਰਨ ਵਿਚ ਦੇਰੀ

ਕੀਤੀ ਜਾ ਰਹੀ ਹੈ ।

ਯੂਨੀਵਰਸਿਟੀ ਦੇ ਪੱਧਰ ਤੇ ਹਿੰਦੀ, ਉਰਦੂ, ਆਦਿਕ ਲਈ ਐਮ. ਏ. ਤਕ ਪੜ੍ਹਾਈ ਦਾ ਪ੍ਰਬੰਧ ਹੈ ਪਰ ਪੰਜਾਬੀ ਅਮ. ਏ ਲਈ ਕੋਈ ਪ੍ਰਬੰਧ ਨਹੀਂ । ਇਸੇ ਤਰ੍ਹਾਂ ਗਿਆਨੀ ਵਿਦਵਾਨ ਤੇ ਬੁੱਧੀਮਾਨ ਦੇ ਇਮਤਿਹਾਨਾਂ ਲਈ ਕੋਈ ਸੰਸਥਾ ਕਾਇਮ ਨਹੀਂ ਕੀਤੀ ਗਈ ਜਿਥੇ ਇਹਨਾਂ ਲਈ ਬਾਕਾਇਦਾ ਪੜ੍ਹਾਈ ਦਾ ਪ੍ਰਬੰਧ ਕੀਤਾ ਗਿਆ ਹੋਵੇ । ਅਜੇ ਕਿ ਫ਼ੈਕਲਟੀਜ਼ ਆਦਿਕ ਨੇ ਕਈ ਵੇਰਾਂ ਇਹ ਸੁਝਾਓ ਯੂਨੀਵਰਸਿਟੀ ਕਾਰ ਭਨਾਂ ਅਗੇ ਰਖਿਆ ਹੈ ।

ਪੰਜਾਬੀ ਬੋਲੀ ਦੇ ਭਵਿੱਖ ਬਾਰੇ ਸਾਨੂੰ ਨਿਰਾਸ ਹੋਣ ਦੀ ਲੋੜ ਨਹੀਂ । ਭਾਵੇਂ ਕਸ਼ਮੀਰੀ ਅਤੇ ਡੋਗਰੀ ਦੀਆਂ ਸੰਸਥਾਵਾਂ ਵਾਂਗ ਕੋਈ ਨਿਯਮ ਬੰਦ ਜਤਨ ਪੰਜਾਬੀ ਲਈ ਨਹੀਂ ਹੋ ਰਿਹਾ ਪਰ ਸਾਡੀ ਬੋਲੀ ਵਿਚ ਜਾਨ ਹੈ ਸੱਤਾ ਹੈ ਇਹ ਆਪਣਾ ਆਪ ਸਾਂਭ ਰਖਣ ਦੀ ਸਮਰੱਥਾ ਰਖਦੀ ਹੈ । ਸਾਡੇ ਉਭਰਦੇ ਲਿਖਾਰੀ, ਕਹਾਣੀਕਾਰ ਕੰਵਲ ਕਸ਼ਮੀਰੀ, ਗੁਰਚਰਨ ਸਿੰਘ ਗੁਲਸ਼ਨ, ਦਲਜੀਤ ਸਿੰਘ, ਸਰਨ ਸਿੰਘ, ਪ੍ਰੇਮ ਸਿੰਘ ਆਦਿਕ । ਕਵੀ ਕਾਰ:—ਸੁਪਨ ਮਾਲਾ, ਕਰਤਾਰ ਸਿੰਘ ਕੋਮਲ, ਸ: ਹਰਬੰਸ ਸਿੰਘ ਅਜ਼ਾਦ, ਉਜਾਗਰ ਸਿੰਘ ਮਹਿਕ, ਭਗਤ ਸਿੰਘ ਸਦੀਕ, ਜਸਵੰਤ ਸਿੰਘ ਰਾਹੀ, ਜ਼ਖ਼ਮੀ, ਦੁਖੀਆ, ਦਲੀਪ ਸਿੰਘ ਬਿਜਲੀ, ਬਸ਼ੀਰ ਅਹਿਮਦ ਬਸ਼ੀਰ ਆਦਿਕ ਹਨ । ਨਾਟਕਕਾਰ:—ਵਿਜੇ ਸੁਮੰਨ, ਸੀ ਪਰਵਾਨਾ, ਮਹਿਮੂਦ ਆਦਿਕ ਤੋਂ ਉਪਰੰਤ ਹੋਰ ਭੀ ਕਈ ਲਿਖਾਰੀ ਹਨ ਜਿਹਨਾਂ ਦੇ ਨਾਂ ਦਾ ਜਿਕਰ ਮੈਂ ਇਥੇ ਨਹੀਂ ਕਰ ਸਕੀ ਇਹਨਾਂ ਸਭ ਲਿਖਾਰੀਆਂ ਤੇ ਸਾਨੂੰ ਬੜਾ ਮਾਣ ਹੈ ਤੇ ਸਾਨੂੰ ਇਸ ਗੱਲ ਵਿੱਚ ਜ਼ਰਾ ਸੰਦੇਹ ਨਹੀਂ ਕਿ ਆਉਣ ਵਾਲੇ ਸਮੇਂ ਵਿੱਚ ਇਹ ਪੰਜਾਬ ਦੇ ਉੱਘੇ ਲਿਖਾਰੀਆਂ ਦੀ ਪਹਿਲੀ ਕਤਾਰ ਵਿਚ ਖੜ੍ਹੇ ਹੋ ਜਾਣਗੇ ।

ਪੰਜਾਬੀ ਦੇ ਇਸ ਭੰਡਾਰੇ ਨੂੰ ਕੇਵਲ ਗੁਰਮੁਖੀ ਲਿਪੀ ਤਕ ਹੀ ਸੀਮਤ ਨਾ ਰਖਿਆ ਜਾਏ ਜਿਵੇਂ ਕਿ ਕੱਲ੍ਹ ਬਲਰਾਜ ਸਾਹਨੀ ਜੀ ਨੇ ਦਸਿਆ ਸੀ ਕਿ ਇਸਨੂੰ ਫਾਰਸੀ ਤੇ ਨਾਗਰੀ ਲਿਪੀ ਵਿੱਚ ਭੀ ਲਿਖਿਆ ਤੇ ਪੜ੍ਹਿਆ ਜਾਏ ਕਿਉਂਕਿ ਪੰਜਾਬੀ ਇਸ ਦੇਸ਼ ਦੇ ਹਿੰਦੂ, ਮੁਸਲਮਾਨ, ਸਿੱਖ ਭਾਈਚਾਰੇ ਦੀ ਸਾਂਝੀ ਵਰਤੋਂ ਵਿਚ ਆਉਣ ਵਾਲੀ ਬੋਲੀ ਹੈ ਅਤੇ ਸਹੀ ਸ਼ਬਦਾਂ ਵਿੱਚ ਸੈਕੂਲਰਜ਼ਿਮ ਦਾ ਚਿੰਨ੍ਹ ਹੈ। ਆਉਣ ਵਾਲੇ ਸਮੇਂ ਵਿਚ ਇਸ ਸਾਂਝੀ ਬੋਲੀ ਰਾਹੀਂ ਹੀ ਸਾਡੇ ਦੇਸ਼ ਅਤੇ ਪਾਕਿਸਤਾਨ ਦੇਸ਼ ਦੇ ਰਹਿਣ ਵਾਲੇ ਲੋਕਾਂ ਵਿੱਚ ਇਕ ਸਾਂਝ ਪੈਦਾ ਹੋ ਜਾਵੇਗੀ, ਜਿਸ ਵਿਚ ਰਾਜਸੀ ਹੱਦਾਂ ਰੁਕਾਵਟ ਨਹੀਂ ਪਾ ਸਕਣਗੀਆਂ ਜਿਵੇਂ ਕਿ ਸ੍ਰੀ ਬਲਰਾਜ ਸਾਹਨੀ ਨੇ ਇਹ ਭੀ ਦਸਿਆ ਸੀ ਕਿ ਸਾਡੇ ਗੁਆਂਢੀ ਦੇਸ਼ ਪਾਕਿਸਤਾਨ ਵਿਚ ਥੋੜ੍ਹੇ ਹੀ ਸਮੇਂ ਵਿਚ ਪੰਜਾਬੀ ਬੋਲੀ ਲਈ ਇਤਨਾ ਉਤਸ਼ਾਹ ਪੈਦਾ ਹੋਇਆ ਹੈ ਕਿ ਲਾਹੌਰ ਯੂਨੀਵਰਸਿਟੀ ਵਿੱਚ ਪੰਜਾਬੀ ਦੇ ਔਰੀਐਂਟਲ ਇਮਤਿਹਾਨਾਂ ਤੋਂ ਉਪਰੰਤ ਐਮ. ਏ. ਪੰਜਾਬੀ ਵਿਭਾਗ ਦੀ ਸਥਾਪਨਾ ਹੋ ਚੁਕੀ ਹੈ ਤੇ ਪੰਜਾਬੀ ਐਮ. ਏ. ਦਾ ਇਕ ਪਰਚਾ ਗੁਰਮੁਖੀ ਲਿਪੀ ਵਿੱਚ ਭੀ ਨੀਯਤ ਕੀਤਾ ਹੋਇਆ ਹੈ।

ਹੋ ਸਕਦਾ ਹੈ ਕਿ ਆਪਣੀ ਰਿਆਸਤ ਵਿਚ ਪੰਜਾਬੀ ਦੀ ਵਰਤਮਾਨ ਦਸ਼ਾ ਦਸਣ ਲਗਿਆਂ ਮੈਂ ਕੁਝ ਜ਼ਰੂਰੀ ਗੱਲਾਂ ਵਲ ਧਿਆਨ ਦੁਆਉਣਾ ਭੁਲ ਗਈ ਹੋਵਾਂ। ਪਾਠਕ ਸਜਨਾਂ ਅਗੇ ਮੇਰੀ ਮੰਗ ਹੈ ਕਿ ਉਹ ਸਮੇਂ ਸਮੇਂ ਐਸਾ ਮਸਾਲਾ ਮੈਨੂੰ ਭੇਜਣ ਲਈ ਕਸ਼ਟ ਉਠਾਵਣ ਜਿਸ ਨੂੰ ਕਿ ਮੈਂ ਢੁਕਦੇ ਤੇ ਯੋਗ ਸ਼ਬਦਾਂ ਰਾਹੀਂ ਸਰਕਾਰ ਦਾ ਧਿਆਨ ਇਸ ਬੋਲੀ ਲਈ ਖਿਚ ਸਕਾਂ ਤੇ ਜੇ ਕੁਝ ਸੇਵਾ ਸਾਡੇ ਸਾਂਝੇ ਯਤਨਾਂ ਨਾਲ ਹੋ ਸਕੇ ਤਾਂ ਉਸਨੂੰ ਕਰਨ ਤੋਂ ਜ਼ਰਾ ਵੀ ਦਰੇਗ ਨਾ ਕਰੀਏ।

ਮੈਂ ਅੰਤ ਵਿਚ ਸ: ਗੁਰਬਖਸ਼ ਸਿੰਘ ਜੀ ਪ੍ਰੀਤਲੜੀ, ਬਲਰਾਜ

ਸਾਹਨੀ ਤੇ ਹੋਰ ਸਜਨਾਂ ਦਾ ਧੰਨਵਾਦ ਕਰਦੀ ਹਾਂ ਜਿਹਨਾਂ ਨੇ ਮੈਨੂੰ ਇਹ ਕੁਝ ਕਹਿਣ ਲਈ ਉਤਸ਼ਾਹ ਦਿਤਾ ਤੇ ਇਹ ਆਸ ਕਰਦੀ ਹਾਂ ਕਿ ਰਿਆਸਤ ਵਿਚ ਪੰਜਾਬੀ ਦੀ ਵਰਤਮਾਨ ਦਸ਼ਾ ਨੂੰ ਹੋਰ ਭੀ ਸੁਧਾਰਨ ਲਈ ਤੇ ਉਨਤੀ ਲਈ ਕੁਝ ਵਿਸ਼ੇਸ਼ ਵਿਚਾਰਾਂ ਰਾਹੀਂ ਸਾਡੀ ਸੱਭ ਦੀ ਅਗਵਾਈ ਜ਼ਰੂਰ ਕਰਨ ਗੇ।

# ਡਾ: ਭਾਈ ਵੀਰ ਸਿੰਘ ਦੀ ਕਸ਼ਮੀਰ ਸੰਬੰਧੀ ਰਚਨਾ ਤੇ ਵਿਚਾਰ

ਸੁੰਦਰਤਾ ਤੇ ਕਿਹੜਾ ਮਨ ਨਹੀਂ ਰੀਝ ਪੈਂਦਾ ਇਹ ਸਭ ਲਈ ਲੁਭਾਇਮਾਨ ਹੈ, ਪਰ ਕਵੀ ਮਨ ਵਧੇਰੇ ਹੀ ਕੋਮਲ ਅਤੇ ਬੜਾ ਭਾਵੁਕ ਹੁੰਦਾ ਹੈ। ਜ਼ਰਾ ਜਿੰਨੀ ਭੀ ਸੁਹਜ ਪ੍ਰਤੀਤੀ ਵਾਲੀ ਚੀਜ਼, ਅਸਥਾਨ ਆਦਿਕ ਉਹਨਾਂ ਦੇ ਮਨਾਂ ਨੂੰ ਆਮ ਮਨੁੱਖ ਨਾਲੋਂ ਵਧੇਰੇ ਹੀ ਟੁੰਬਦਾ ਹੈ। ਮਨ ਲਹਿਰ ਵਿੱਚ ਆ ਜਾਂਦਾ ਹੈ ਤੇ ਕੁਝ ਕਹਿਣ ਲਈ ਉਤਾਵਲਾ ਜਿਹਾ ਹੋ ਜਾਂਦਾ ਹੈ। ਇਹ ਬਿਹਬਲਤਾ ਦੀ ਇਕ ਐਸੀ ਅਵਸਥਾ ਹੈ ਜੋ ਕਿ ਸੁੱਤੇ-ਸਿੱਧ ਹੀ ਅੰਦਰੋਂ ਕਵਿਤਾ ਦਾ ਰੂਪ ਧਾਰ ਕੇ ਬਾਹਰ ਆ ਜਾਂਦੀ ਹੈ।

ਕਸ਼ਮੀਰ ਦੀ ਸੁੰਦਰਤਾ ਦਾ ਭਲਾ ਕਿਸ ਨੂੰ ਗਿਆਨ ਨਹੀਂ ? ਦੇਸ ਪ੍ਰਦੇਸ ਵਿਚੋਂ ਲੱਖਾਂ ਹੀ ਯਾਤਰੂ ਆਉਂਦੇ ਹਨ। ਕਈ ਸੂਖਸ਼ਮ ਬ੍ਰਿਤੀਆਂ ਵਾਲੇ ਇਸ ਦੀ ਸਲਾਹੁਤਾ ਕਰਨ ਤੋਂ ਕਿਵੇਂ ਵਾਂਝਿਆਂ ਰਹਿ

ਸਕਦੇ ਹਨ ? ਦਿਲ ਦੇ ਉਦਗਾਰਾਂ, ਤੀਬਰ ਅਤੇ ਡੂੰਘੇ ਭਾਵਾਂ ਦੀ ਕਵਿਤਾ ਰਾਹੀਂ ਤਸਵੀਰ ਉਲੀਕ ਕੇ ਦੂਜਿਆਂ ਸਾਹਮਣੇ ਪ੍ਰਸਤੁਤ ਕਰਨਾ ਅਤੇ ਇਸ ਨੂੰ ਮਾਨਣਾ ਇਹਨਾਂ ਸੂਖਸ਼ਮ ਹਿਰਦਾ ਰੱਖਣ ਵਾਲਿਆਂ ਦੇ ਹਿੱਸੇ ਹੀ ਆਇਆ ਹੈ।

ਸੰਸਾਰ ਭਰ ਦੀ ਕੋਈ ਹੀ ਐਸੀ ਬੋਲੀ ਹੋਵੇਗੀ ਜਿਸ ਵਿੱਚ ਕਿ ਕਸ਼ਮੀਰ ਦੀ ਸੁੰਦਰਤਾ ਦੇ ਗੁਣ ਨਾ ਗਾਏ ਗਾਏ ਹੋਵਣ। ਸਾਡੇ ਗੁਆਂਢੀ ਪ੍ਰਦੇਸ਼ ਪੰਜਾਬ ਵਿੱਚੋਂ ਭੀ ਹਜ਼ਾਰਾਂ ਦੀ ਗਿਣਤੀ ਵਿੱਚ ਲੋਕ ਇਸ ਧਰਤੀ ਦਾ ਆਨੰਦ ਮਾਨਣ ਲਈ ਆਉਂਦੇ ਹਨ। ਕਈ ਸਾਹਿਤ ਰਸੀਏ ਤਾਂ ਚਿਰਾਂ ਤੋਂ ਇਥੇ ਪੁਜਣ ਦੀ ਤਾਂਘ ਰੱਖਦੇ ਹੋਏ ਸੁਹਜ ਭੁੱਖ ਦੀ ਤ੍ਰਿਪਤੀ ਲਈ ਆਉਂਦੇ ਹਨ। ਇਸ ਸੁੰਦਰ ਵਾਦੀ ਦੀ ਯਾਦ ਸਦਾ ਲਈ ਆਪਣੇ ਮਨ ਵਿੱਚ ਟਿਕਾਣੀ ਇਕ ਪਾਸੇ ਰਹੀ ਆਪਣੀ ਲੇਖਣੀ ਦੁਆਰਾ ਹੋਰਨਾਂ ਨੂੰ ਭੀ ਮਾਣਨ ਦਾ ਅਵਸਰ ਦੇਂਦੇ ਹਨ।

ਡਾ: ਭਾਈ ਵੀਰ ਸਿੰਘ ਭੀ ਸਾਡੀ ਇਸ ਧਰਤੀ ਤੇ ਕੁਦਰਤ ਦੇਵੀ ਦੇ ਮਹਿਮਾਨ ਬਣੇ। ਕੁਦਰਤ ਰਾਣੀ ਦੀ ਗੋਦ ਨੂੰ ਮਾਣਿਆ। ਕੇਵਲ ਮਾਣਿਆ ਹੀ ਨਾ ਸਗੋਂ ਪੂਜਨਯੋਗ ਬਣਾ ਕਵੀ ਕਹਿ ਉਠਿਆ:—

ਵੈਰੀ ਨਾਗ ! ਤੇਰਾ ਪਹਿਲਾ ਝਲਕਾ,
ਜਦ ਅੱਖੀਆਂ ਵਿਚ ਵੱਜਦਾ।
ਕੁਦਰਤ ਦੇ 'ਕਾਦਰ' ਦਾ ਜਲਵਾ,
ਲੈ ਲੈਂਦਾ ਇਕ ਸਿੱਜਦਾ।
ਰੰਗ ਫ਼ਿਰੋਜ਼ੀ, ਝਲਕ ਬਲੌਰੀ,
ਡਲ੍ਹਕ ਮੋਤੀਆਂ ਵਾਲੀ।
ਰੂਹ ਵਿਚ ਆ ਆ ਜਜ਼ਬ ਹੋਇ,
ਜੀ ਵੇਖ ਵੇਖ ਨਹੀਂ ਰੱਜਦਾ।

ਕਵੀ ਹਿਰਦਾ ਅੱਤ ਮਲੂਕ ਹੁੰਦਾ ਹੈ । ਜਿਥੇ ਉਹ ਹਰ ਸੁੰਦਰ ਚੀਜ਼ ਤੋਂ ਪ੍ਰਭਾਵਿਤ ਹੋ ਬਿਹਬਲ ਹੋ ਚਾਅ ਵਿੱਚ ਆਉਂਦਾ ਹੈ ਜਾਂ ਇਕ ਅਨੋਖੀ ਬੇ-ਖ਼ੁਦੀ ਵਿੱਚ ਗੜੂੰਦ ਹੋ ਜਾਂਦਾ ਹੈ ਉਥੇ ਉਹ ਕਿਸੇ ਨੂੰ ਕਸ਼ਟ ਵਿਚ ਦੇਖ ਕਰੁਣਾ ਨਾਲ ਭੀ ਸਲਿਆ ਜਾਂਦਾ ਹੈ ਅਤੇ ਕਿਸੇ ਨਿਆਸਰੇ ਉਤੇ ਹੋਏ ਜਾਂ ਹੋਂਦੇ ਅਤਿਆ-ਚਾਰ ਉਸ ਦੇ ਕਰੋਧ ਦੀ ਜੁਆਲਾ ਨੂੰ ਭੜਕਾ ਦੇਂਦੇ ਹਨ । ਆਪਣੇ ਤੀਬਰ ਅਨੁਭਵ ਨੂੰ ਪਰਗਟ ਕਰਨ ਤੋਂ ਕਵੀ ਰਹਿ ਨਹੀਂ ਸਕਦਾ ਤੇ ਆਪਣਾ ਅਨੁਭਵ ਦੂਸਰਿਆਂ ਤੀਕ ਪਹੁੰਚਾ ਦੇਣਾ ਲੋਚਦਾ ਹੈ ਤਾਂ ਜੋ ਦੂਸਰੇ ਭੀ ਏਸ ਅਨੁਭਵ ਤੋਂ ਉਵੇਂ ਹੀ ਪ੍ਰਭਾਵਿਤ ਹੋਣ ਜਿਵੇਂ ਕਿ ਆਪ ਕਵੀ ਕਿਸੇ ਵੇਲੇ ਹੋਇਆ ਸੀ । ਪੱਥਰਾਂ ਵਿਚ ਵੈਰਾਨ ਹੋਈ ਸੁੰਦਰਤਾ ਨੇ ਉਹਨਾਂ ਦੇ ਅੰਦਰ ਨੂੰ ਹਲੂਣਿਆ, ਆਪਣੀ ਕਾਵਿ ਕਲਾ ਦੁਆਰਾ ਕਵੀ ਨੇ ਪੱਥਰਾਂ ਨੂੰ ਭੀ ਜੀਅ-ਦਾਨ ਬਖਸ਼ਿਆ ਤੇ ਹਰ ਪੱਥਰ ਉਹਨਾਂ ਨੂੰ ਮੂੰਹੋਂ ਬੋਲਦਾ ਸੁਣਾਈ ਦਿੱਤਾ । ਜਿਸ ਦਾ ਅਨੁਮਾਨ ਉਸ ਪ੍ਰਭਾਵ ਹੇਠ ਰਚੀਆਂ ਪੰਕਤੀਆਂ ਤੋਂ ਹੀ ਲਗ ਸਕਦਾ ਹੈ :—

ਮਾਰ ਪਈ ਜਦ ਮਾਰਤੰਡ ਨੂੰ<br>
ਪੱਥਰ ਰੋ ਕੁਰਲਾਣੇ—

ਪੱਥਰ ਤੋੜੇ ਦਿਲ ਪਏ ਟੁਟਦੇ<br>
ਦਿਲ ਕਾਬਾ ਰੱਬਾਣੇ

'ਲਾਇ ਹਥੋੜਾ ਸਾਨੂੰ ? ਪਰ ਤੱਕ<br>
ਸਟ ਪਏ 'ਰਬ ਘਰ,' ਨੂੰ

'ਘਟ ਘਟ ਦੇ ਵਿੱਚ ਵਸਦਾ ਜਿਹੜਾ :—<br>
ਤੂੰ ਕਿਨੂ ਰੱਬ ਸਿਞਾਣੇ'

ਕਵੀ ਲਿਖਦਾ ਹੈ :—

ਮਾਰਤੰਡ ਨੂੰ ਮਾਰ ਪਿਆਂ
"ਹੋਈ ਮੁਦਤ" ਕਹਿੰਦੀ ਲੋਈ,
ਪਰ ਕੰਬਣੀ ਪੱਥਰਾਂ ਵਿਚ ਹੁਣ ਤਕ
ਸਾਨੂੰ ਸੀ ਸਹੀ ਹੋਈ :
ਹਾਇ ਹੁਨਰ ਤੇ ਹਾਏ ਵਿਦਯਾ,
ਹਾਇ ਦੇਸ਼ ਦੀ ਤਾਕਤ,
"ਹਇ ਹਿੰਦ ਫਲ ਫਾੜੀਆਂ ਵਾਲੇ"
ਹਰ ਸਿਲ ਕਹਿੰਦੀ ਰੋਈ।

ਕੰਬਣੀ ਨੂੰ ਉਵੇਂ ਹੀ ਅਨੁਭਵ ਕਰਨਾ ਜਿਵੇਂ ਕਿ ਮਾਰਤੰਡ ਨੂੰ ਤੋੜਨ ਫੋੜਨ ਸਮੇਂ ਜਰਵਾਣਿਆਂ ਹਥੋਂ ਹੋਈ ਸੀ, ਇਸਦਾ ਕਿਸੇ ਕਵੀ ਨੂੰ ਹੀ ਹੋ ਸਕਦਾ ਹੈ। ਕਵੀ ਅਸਲੀਅਤ ਨੂੰ ਕਹਿਣ ਤੋਂ ਸੰਕੋਚ ਨਹੀਂ ਕਰਦਾ। ਉਹ ਦੇਸ਼ ਦਾ ਸੱਚਾ ਪੁਜਾਰੀ ਹੁੰਦਾ ਹੈ। ਦੇਸ਼ ਦੇ ਹੁਨਰ ਨੂੰ ਵੈਰਾਨ ਹੋਇਆ ਦੇਖ ਭਲਾ ਕੋਮਲ ਹਿਰਦਾ ਕਿਵੇਂ ਸਹਾਰ ਸਕਦਾ ਹੈ ?

ਡਾ: ਭਾਈ ਵੀਰ ਸਿੰਘ ਦੀ ਪੁਸਤਕ 'ਮਟਕ ਹੁਲਾਰੇ' ਦੇ ਮੁਖਬੰਧ ਵਿੱਚ ਪ੍ਰੋ: ਪੂਰਨ ਸਿੰਘ ਲਿਖਦੇ ਹਨ ਕਿ ਇਸ ਪੁਸਤਕ ਵਿੱਚ ਅੰਕਿਤ ਹੋਈਆਂ "ਇਹ ਕਾਵਯ ਦੀਆਂ ਸਤਰਾਂ ਨਹੀਂ, ਇਹ ਸੁਅੰਗ-ਨੀਆਂ ਸੁੰਦਰੀਆਂ ਹਨ, ਕੋਈ ਰਾਜ ਕੰਨਿਆਂ ਹਨ ਜਾਂ ਇਹ ਦੇਵੀਆਂ ਕਸ਼ਮੀਰ ਬਾਗ਼ ਵਿੱਚ ਫਿਰਦੀਆਂ ਕਰਤਾ ਜੀ ਨੂੰ ਮਿਲੀਆਂ ਤੇ ਉਹਨਾਂ ਦੀ ਬਾਂਹ ਪਕੜ ਨਾਲ ਤੁਰੀਆਂ ਆਈਆਂ, ਇਉਂ ਇਕ-ਮਿਕ ਹੋਈਆਂ ਜਿਵੇਂ ਸਦੀਆਂ ਦੀਆਂ ਵਾਕਫ਼ ਸਨ।" ਇਵੇਂ ਕੁਦਰਤ ਕਵੀ ਦਾ ਮੇਲ ਹਰ ਸਮੇਂ ਹਰ ਥਾਂ ਤੇ ਖ਼ੁਸ਼ੀਆਂ ਭਰਿਆ ਹੁੰਦਾਂ ਹੈ। 'ਮਟਕ ਹੁਲਾਰੇ' ਅਰਥਾਤ ਕਸ਼ਮੀਰ ਕਵਿਰੰਗ ਪੁਸਤਕ ਦਾ ਇਕ ਭਾਗ 'ਕਸ਼ਮੀਰ ਨਜ਼ਾਰੇ' ਇਕ ਮੋਤੀਆਂ ਦੀ ਮਾਲਾ ਹੈ ਜੋ ਕਵੀ ਨੇ ਕੁਦਰਤ

ਰਾਣੀ ਦੀ ਭੇਟ ਕੀਤੀ ਹੈ। ਇਸ ਮਾਲਾ ਦਾ 'ਨਵਾਂ ਕਸ਼ਮੀਰ ਇਕ' ਕੀਮਤੀ ਮੋਤੀ ਹੈ ਜੋ ਕਿ ਕਵੀ ਨੇ ਆਪਣੇ ਪ੍ਰੀਤਮ ਨੂੰ ਲੁਭਾਣ ਲਈ ਪੇਸ਼ ਕੀਤਾ ਹੈ: —

ਆਪਾ ਹੇਠ ਵਿਛਾਕੇ ਸਈਓ,
ਅਸਾਂ ਨਵਾਂ ਕਸ਼ਮੀਰ ਬਣਾਇਆ।
ਗਾਓ ਸੁਹਾਗ ਨੀ ਸਹੀਓ ! ਸੁਹਣਾ,
ਕਦੇ ਸੈਰ ਕਰਨ ਚਲ ਆਏ।

'ਕਸ਼ਮੀਰ' ਨੂੰ ਕਵੀ 'ਟੁਕੜੀ ਜੱਗ ਤੋਂ ਨਯਾਰੀ' ਨਾਂ ਨਾਲ ਸੰਬੋਧਨ ਕਰਦਾ ਹੈ ਤੇ ਇਥੋਂ ਦੀ ਸੁੰਦਰਤਾ ਭਰੀ ਨਿੱਕੀ ਤੋਂ ਨਿੱਕੀ ਚੀਜ਼ ਦਾ ਵਰਨਣ ਕਰਦਾ ਨਹੀਂ ਥਕਦਾ ਹੈ :—

ਅਰਸ਼ਾਂ ਦੇ ਵਿੱਚ 'ਕੁਦਰਤ ਦੇਵੀ'
ਸਾਨੂੰ ਨਜ਼ਰੀ ਆਈ।
'ਹੁਸਨ ਮੰਡਲ' ਵਿੱਚ ਖੜੀ ਬੋਲਦੀ
ਖ਼ੁਸ਼ੀਆਂ ਛਹਿਬਰ ਲਾਈ।
ਦੋੜੀ ਨੇ ਇਕ ਮੁਠ ਭਰ ਲੀਤੀ
ਇਸ ਵਿਚ ਕੀ ਕੀ ਆਇਆ।
ਪਰਬਤ, ਟਿੱਬੇ ਅਤੇ ਕਰੇਵੇ
ਵਿੱਚ ਮੈਦਾਨ ਸੁਹਾਇਆ।
ਚਸ਼ਮੇ, ਨਾਲੇ ਨਦੀਆਂ, ਝੀਲਾਂ
ਨਿੱਕੇ ਜਿਵੇਂ ਸਮੁੰਦਰ।
ਠੰਢੀਆਂ ਛਾਵਾਂ, ਮਿਠੀਆਂ 'ਵਾਵਾਂ
ਬਨ ਬਾਗ਼ਾਂ ਜਿਹੇ ਸੁੰਦਰ,

ਬਰਫ਼ਾਂ, ਮੀਂਹ, ਧੁਪਾਂ ਤੇ ਬੱਦਲ
ਰੁਤਾਂ ਮੇਵੇ ਪਯਾਰ,
ਅਰਸ਼ੀ ਨਾਲ ਨਜ਼ਾਰੇ ਆਏ
ਉਸ ਮੁੱਠੀ ਵਿਚ ਸਾਰੇ।
ਸੁਹਣੀ ਨੇ ਅਸਮਾਨ ਖੜੋਕੇ
ਧਰਤੀ ਵਲ ਤੱਕਾ ਕੇ,
ਇਹ ਮੁੱਠੀ ਖੁਹਲੀ ਤੇ ਸੁਟਿਆ
ਸਭ ਕੁਛ ਹੇਠ ਤਕਾ ਕੇ।

ਜਿਸ ਥਾਵੇਂ ਧਰਤੀ ਤੇ ਆ ਕੇ
ਇਹ ਮੁਠ ਡਿੱਗੀ ਸਾਰੀ,
ਉਸ ਥਾਉਂ 'ਕਸ਼ਮੀਰ' ਬਣ ਗਿਆ
ਟੁਕੜੀ ਜਗ ਤੋਂ ਨਯਾਰੀ।

ਸ੍ਰੀ ਨਗਰ ਦੀ ਝੀਲ 'ਡੱਲ' ਦਾ ਸਾਫ ਅਤੇ ਡਲਕਾਂ ਮਾਰਦਾ ਪਾਣੀ ਤੇ ਉਸ ਉਪਰ ਤਰਦੇ ਕੰਵਲ ਫੁਲਾਂ ਦਾ ਝੂੰਮਣਾਂ ਕਵੀ ਨੂੰ ਕੁਹਕਾਫ਼ ਦੀਆਂ ਪਰੀਆਂ ਦੀ ਯਾਦ ਦੁਆਉਂਦਾ ਹੈ ਤੇ ਕਵੀ ਕਹਿੰਦਾ ਹੈ :—

ਪਰਦਾ ਪਾਣੀ ਪਾੜ
ਸੁੰਦਰਤਾ ਨਾ ਲੁਕ ਸਕੀ
ਰੂਪ ਸਵਾਇਆ ਚਾੜ੍ਹ
ਨਿਖਰ ਸੁੰਦਰ ਸਿਰ ਕੱਢਿਆ,
ਤਖ਼ਤਾ ਪਾਣੀ ਸਾਫ਼
ਵਿਛਿਆ ਹੋਇਆ ਜਾਪਦਾ,

ਪਰੀਆਂ ਜਿਉਂ ਕੂਹਕਾਫ਼
ਕੰਵਲਾਂ ਦਾ ਵਿਚ ਨਾਚ ਹੈ ।

ਕਵੀ ਦੀ ਨਿਰੂਪਣ ਸ਼ਕਤੀ ਇਤਨੀ ਜ਼ੋਰਦਾਰ ਹੈ ਕਿ ਸ਼ਬਦਾਂ ਰਾਹੀਂ ਚਿਤ੍ਰਾਂ ਦੇ ਚਿਤ੍ਰ ਦੂਰ ਦੁਰੇਡੇ ਬੈਠਿਆਂ ਦੀਆਂ ਅੱਖਾਂ ਅਗੋਂ ਦੀ ਲੰਘਦੇ ਹੀ ਜਾਂਦੇ ਹਨ । 'ਸ਼ਾਲਾ ਮਾਰ' ਬਾਗ ਨੂੰ ਦੇਖ ਕਵੀ ਇਉਂ ਬਿਆਨ ਕਰਦਾ ਹੈ :

ਜੋਗੀ ਖੜੇ ਚਨਾਰ, ਸ਼ਾਂਤੀ ਵਸ ਰਹੀ,
ਨਹਿਰ ਵਹੇ ਵਿਚਕਾਰ ਬ੍ਰਿਤੀ ਪ੍ਰਵਾਹ ਜਥੋਂ,
ਹਰਿਆ ਭਰਿਆ ਵੰਨ ਮਖ਼ਮਲ ਘਾਹ ਦਾ,
ਛਾਇ ਸਹਿਜ ਦਾ ਰੰਗ ਸ਼ਾਂਤਿ ਇਕਾਂਤ ਹੈ ।
ਫਿਰ ਆਈ ਆਬਸ਼ਾਰ ਪਾਣੀ ਢਹਿ ਪਿਆ
ਅਲਾਪ ਸੰਗੀਤ ਉਚਾਰ ਮਨ ਨੂੰ ਮੁਹ ਰਿਹਾ,
ਰੰਗ ਬਿਲੋਰੀ ਵੰਨ ਡਿਗਦੇ ਦਾ ਲਸੇ,
ਫਿਰ ਕੁਝ ਕਦਮਾਂ ਲੰਘ ਹੇਠਾਂ ਜਾਂਵਦਾ,
ਵਿੱਚ ਫੁਹਾਰਿਆਂ ਜਾਇ ਉਪਰ ਆਂਵਦਾ
ਕਲਾ-ਬਾਜੀਆਂ ਲਾਇ ਉਛਲੇ ਖੇਡਦਾ
... ... ... ... ... ... ...

ਵਿਚ ਵਿਚਾਲ ਅਜੀਬ ਬਾਰਾਂਦਰੀ ਹੈ
ਸ਼ਾਮ ਰੰਗ ਦਾ ਸੰਗ ਜਿਸ ਤੋਂ ਬਣੀ ਹੈ
ਇਸ ਦੇ ਚਾਰ ਚੁਫੇਰ ਪਾਣੀ ਖੇਡਦਾ
ਉਠਣ ਡਿੱਗਣ ਦਾ ਨਾਚ ਨਾਲੇ ਰਾਗ ਹੈ
... ... ... ... ... ...

ਇਹ ਰੰਗ ਰਾਗ ਅਧਾਰ ਦਸਕੇ ਨੀਰ ਜੀ
ਫਿਰ ਅਗੇ ਨੂੰ ਜਾਇ ਹੇਠਾਂ ਤਿਲਕਦੇ ।

'ਨਿਸ਼ਾਤ ਬਾਗ਼' ਨੂੰ ਕਵੀ ਨੇ ਇਉਂ ਵਰਨਣ ਕੀਤਾ ਹੈ :—

ਡਲ ਦੇ ਸਿਰ ਸਿਰਤਾਜ
ਖੜਾ ਨਿਸ਼ਾਤ ਤੂੰ
ਪਰਬਤ ਗੋਦੀ ਵਿੱਚ
ਤੂੰ ਹੈਂ ਲੇਟਿਆ ।
ਟਿੱਲੇ ਪਹਿਰੇ-ਦਾਰ
ਪਿਛੇ ਖੜੇ ਹਨ,
ਅਗੇ ਹੈ ਦਰਬਾਰ
ਡਲ ਦਾ ਵਿੱਛਿਆ,
ਸੱਜੇ ਖਬੇ ਰਾਹ
ਸੁਫੈਦੇ ਵੇੜ੍ਹਿਆਂ
ਦਿਸਦੀ ਖੜੀ ਸਿਪਾਹ
ਜਯੋਂ ਚੋਬਦਾਰ ਹਨ ।

ਬਾਗ਼ਾਂ ਦੀ ਸੁੰਦਰਤਾ, ਚਸ਼ਮਿਆਂ ਦੇ ਕਲੋਲ, ਕੁਦਰਤ ਦਾ ਸਭ ਲਈ ਇਕੋ ਜਿਹਾ ਪ੍ਰਗਟਾਵਾ ਜਿਥੇ ਇਹ ਸਭ ਸਾਂਝੇ ਪਿਆਰ ਦੀਆਂ ਸੂਚਕ ਦਰਸਾਈਆਂ ਹਨ, ਉਥੇ ਕਵੀ ਨੇ ਕੁਦਰਤ ਦੇ ਗੁਝੇ ਭੇਤ ਤੇ ਰਮਜ਼ਾਂ ਨੂੰ ਭੀ ਬੇ-ਨਕਾਬ ਕਰਨ ਦਾ ਚੰਗਾ ਤਕੜਾ ਜਤਨ ਕੀਤਾ ਹੈ । ਕਵੀ ਲਿਖਦਾ ਹੈ :—

ਹੈ ਧਰਤੀ ਪਰ 'ਛੁਹ ਅਸਮਾਨੀ'
ਸੁੰਦਰਤਾ ਵਿੱਚ ਲਿਸ਼ਕੇ,

ਧਰਤੀ ਦੇ ਰਸ, ਸ੍ਵਾਦ, ਨਜ਼ਾਰੇ,
'ਰਮਜ਼ ਅਰਸ਼' ਦੀ ਚਸਕੇ ।

'ਛੰਭ ਹਾਰਵਨ' ਨੂੰ ਦੇਖ ਕਵੀ ਲਿਖਦਾ ਹੈ :—

ਕੀਹ ਤੂੰ ਸਚ-ਮੁਚ ਪਾਣੀ ਹੈਂ
ਯਾਂ ਨੈਣਾਂ ਦੀ ਇਕ ਮਾਇਆ ?

'ਅਨੰਤਨਾਗ' ਦਾ ਚਸ਼ਮਾ ਕਵੀ ਨੂੰ 'ਉਸ' ਦੀ ਯਾਦ ਕਰਵਾਂਦਾ ਹੈ :—

'ਅਨੰਤ' ਕਰਾਵੇਂ ਯਾਦ
ਅੰਤਾਂ ਵਾਲਿਆ ।

ਅਤੇ ਉਸ ਦੀ ਵਡਿੱਤਾ ਨੂੰ 'ਗੰਧਕ ਦਾ ਚਸ਼ਮਾਂ' ਨਾਂ ਦੀ ਕਵਿਤਾ ਵਿੱਚ ਇਉਂ ਦਸਦਾ ਹੈ :—

"ਭੁਲਿਆਂ ਨੇ ਹਨ ਰੋਗ ਸਹੇੜੇ
ਮੈਂ ਚਾ ਲਾਵਾਂ ਦਾਰੂ,
"ਅਨੰਤ ਰਹਿਮ" ਪਤਿਤਾਂ ਬੀ ਉੱਤੇ
ਤੁਠਦਾ ਧੁਰ ਤੋਂ ਆਇਆ ।"

ਇਛਾਬੱਲ ਦਾ ਚਲਦਾ ਪਾਣੀ ਕਵੀ ਨੂੰ ਇਕ ਐਸੇ ਭੇਦ ਦਾ ਸੂਚਕ ਦਿਖਾਈ ਦੇਂਦਾ ਹੈ ਜੋ ਕਿ ਅਟਲ ਸਚਿਆਈ ਹੈ ਜਿਸਦਾ ਵਰਨਣ ਕਵੀ ਇਸ ਤਰ੍ਹਾਂ ਕਰਦਾ ਹੈ :—

ਪਲਕ ਝਲਕ ਦਾ ਮੇਲ ਦੁਨੀਆਂ ਹੋ ਰਹੇ,
ਖੇਲ ਅਖਾੜਾ ਏਹ ਕੂਚ ਮੁਕਾਮ ਹੈ ।

ਚੱਲਣ ਦੀ ਇਹ ਥਾਉਂ ਪਲ ਭਰ ਅਟਕਣਾ,

ਚਲੋ ਚਲੀ ਦੀ ਸੱਦ ਹੈਵੇ ਆ ਰਹੀ।

ਕਵੀ ਜੀਵਨ ਦੇ ਗੁਝੇ ਭੇਦ, ਅਸਲੇ ਨਾਲ ਮਿਲਣ ਦੀ ਤਾਂਘ, ਪਿਆਰ ਦੀ ਲਗਨ ਨੂੰ ਕਏ ਸੋਹਣੇ ਸ਼ਬਦਾਂ ਰਾਹੀਂ ਬਿਆਨ ਕਰਦਾ ਹੈ :—

ਸੀਨੇ ਖਿੱਚ ਜਿਨ੍ਹਾਂ ਦੇ ਖਾਧੀ

ਓ ਕਰ ਆਰਾਮ ਨਹੀਂ ਬਹਿੰਦੇ।

ਨਿਹੁੰ ਵਾਲੇ ਨੈਣਾਂ ਦੀ ਨੀਂਦਰ ?

ਓ ਦਿਨੇ ਰਾਤ ਪਏ ਵਹਿੰਦੇ।

ਇਕੋ ਲਗਨ ਲਗੀ ਲਈ ਜਾਂਦੀ

ਹੈ ਟੋਰ ਅਨੰਤ ਉਨ੍ਹਾਂ ਦੀ,

ਵਸਲੋਂ ਉਰੇ ਮੁਕਾਮ ਨ ਕੋਈ

ਸੋ ਚਾਲ ਪਏ ਨਿਤ ਰਹਿੰਦੇ।

ਪਿਆਰ ਦੀ ਬਿਹਬਲਤਾ, ਆਤਮਾ ਤੇ ਪ੍ਰਮਾਤਮਾ ਦੇ ਮਿਲਾਪ ਲਈ ਇਕ ਐਸੀ ਅਰੁਕਵੀਂ ਚਾਲ ਦਸੀ ਹੈ, ਜਿਸ ਲਈ ਕਿ ਜੀਵਨ ਵਿਚ ਹਰ ਸਮੇਂ ਤੜਪ ਜਾਰੀ ਹੀ ਰਹੇਗੀ। ਇਹ ਇਕ ਐਸੀ ਅਵਸਥਾ ਹੈ ਜੋ ਕਿ ਇਕ ਅਨੋਖੀ ਬੇ-ਖ਼ੁਦੀ ਵਿੱਚ ਗੜੂੰਦ ਕਰ ਦੇਂਦੀ ਹੈ।

ਕੇਵਲ ਦਿਸਦੀਆਂ ਚੀਜ਼ਾਂ ਨੂੰ ਹੀ ਨਹੀਂ ਸਗੋਂ ਪ੍ਰਤੀਤ ਕਰਨ ਵਾਲੀਆਂ ਧੁੰਨੀਆਂ, ਕੋਮਲਤਾ ਸਵਾਦ ਤੇ ਖ਼ੁਸ਼ਬੂਆਂ, ਉਦਾਸੀਨਅਤਾ, ਖੇੜਾ, ਉਨਮਾਦ ਆਦਿ ਦੀਆਂ ਅਵਸਥਾ ਨੂੰ ਭੀ ਡਾਕਟਰ ਭਾਈ ਵੀਰ ਸਿੰਘ ਨੇ ਆਪਣੀ ਕਵਿਤਾ ਵਿੱਚ ਉਜਾਗਰ ਕੀਤਾ ਹੈ। ਇਹ ਸੱਭ ਅੱਖਾਂ ਗੋਚਰਾ ਹੀ ਨਹੀਂ ਸਗੋਂ ਨੱਕ, ਕੰਨ, ਜੀਭ ਆਦਿਕ ਗੋਚਰਾ ਭੀ ਹੈ।

ਚਸ਼ਮਿਆਂ ਨਾਲ ਸੰਬੰਧਤ ਵਿਅਕਤੀਆਂ ਦਾ ਵਰਨਣ ਕਰਕੇ ਕਵੀ

ਨੇ ਇਤਿਹਾਸਿਕ ਛੋਹਾਂ ਦੀ ਦਾਤ ਭੀ ਦਿਤੀ ਹੈ। 'ਨੂਰ ਜਹਾਂ' 'ਲੱਲੀ' 'ਲਾਲਾ ਰੁੱਖ' ਆਦਿ ਭੀ ਇਹਨਾਂ ਦੀਆਂ ਨਜ਼ਰਾਂ ਤੋਂ ਉਹਲੇ ਨਹੀਂ ਰਹਿ ਸਕੇ। ਕਸ਼ਮੀਰ ਦੀ ਪੰਡਤਾਣੀ ਦਾ ਪਹਿਰਾਵਾ ਚਾਲ ਢੰਗ ਨੂੰ ਦੇਖ ਸਮਾਜਿਕ ਪਹਿਲੂ ਨੂੰ ਭੀ ਸੋਹਣੀ ਤਰ੍ਹਾਂ ਚਿਤਰਿਆ ਹੈ । ਧਾਰਮਿਕ ਅਸਥਾਨਾਂ ਦਾ ਵਰਨਣ ਗੁਰੂ ਨਾਨਕ ਦੇਵ ਜੀ ਦੀ ਕਸ਼ਮੀਰ ਫੇਰੀ, ਸ੍ਰੀ ਗੁਰੂ ਹਰਗੋਬਿੰਦ ਜੀ ਦੀ ਦਿਆਲਤਾ ਤੇ ਮਾਈ ਭਾਗਭਰੀ ਦੀ ਸਚੀ ਲਗਨ ਨੂੰ ਇਨ੍ਹਾਂ ਕਵਿਤਾਵਾਂ ਰਾਹੀਂ ਚਿਤ੍ਰ ਕੇ ਸਦਾ ਲਈ ਅਮਰ ਕਰ ਦਿਤਾ ਹੈ। ਥਾਂ ਦੀ ਥੁੜ੍ਹ ਕਰ ਕੇ ਇਸ ਲੇਖ ਨੂੰ ਡਾਕਟਰ ਭਾਈ ਵੀਰ ਸਿੰਘ ਦੀਆਂ ਕੁਝ ਕੁ ਕਵਿਤਾਵਾਂ ਦੇ ਹਵਾਲਿਆਂ ਤੀਕ ਹੀ ਸੀਮਿਤ ਰਖਿਆ ਹੈ । ਪੰਜਾਬੀ ਸਾਹਿਤ ਦੇ ਹੋਰਨਾਂ ਕਵੀਆਂ ਦੀਆਂ ਰਚਨ ਨੂੰ ਮੁੱਖ ਰਖ ਕੇ ਕਦੀ ਨਾਂ ਕਦੀ ਇਸ ਲੇਖ ਨੂੰ ਪੂਰਾ ਕਰਨ ਦਾ ਜਤਨ ਜ਼ਰੂਰ ਕੀਤਾ ਜਾਵੇਗਾ ।

# ਗੁਰੂ ਨਾਨਕ ਦੇਵ ਦੇ ਵਿਦਿਆ ਸੰਬੰਧੀ ਵਿਚਾਰ

ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਸੰਬੰਧਤ ਸਾਖੀਆਂ ਤੋਂ ਪਤਾ ਚਲਦਾ ਹੈ ਕਿ ਸੱਤ ਵਰਸ਼ ਦੀ ਉਮਰ ਵਿੱਚ ਉਹਨਾਂ ਗੋਪਾਲ ਪਾਂਧੇ ਪਾਸੋਂ ਹਿੰਦੀ ਅੱਖਰ ਸਿਖੇ। ਉਸ ਤੋਂ ਦੋ ਵਰਸ਼ ਬਾਅਦ ਉਹਨਾਂ ਨੇ ਪੰਡਿਤ ਬ੍ਰਿਜ ਨਾਥ ਕੋਲੋਂ ਸੰਸਕ੍ਰਿਤ ਵਿਚ ਸਿਕ੍ਸ਼ਾ ਪ੍ਰਾਪਤ ਕੀਤੀ ਤੇ ਦਸ ਵਰਸ਼ ਦੀ ਆਯੂ ਵਿੱਚ ਮੁੱਲਾਂ ਕੁਤਬ ਦੀਨ ਪਾਸੋਂ ਫ਼ਾਰਸੀ ਦੀ ਸਿਖਿਆ ਲਈ। ਇਹਨਾਂ ਸਾਖੀਆਂ ਤੋਂ ਇਹ ਭੀ ਸਿੱਧ ਹੁੰਦਾ ਹੈ ਕਿ ਉਹ ਪੁਸਤਕਾਂ ਰਾਹੀਂ ਪ੍ਰਾਪਤ ਕੀਤੀ ਹੋਈ ਵਿਦਿਆ ਵਿਚ ਇਤਨਾ ਸਮਾਂ ਬਤੀਤ ਨਹੀਂ ਸਨ ਕਰਦੇ ਜਿਤਨਾ ਕਿ ਉਹ ਸੋਚ ਵਿਚਾਰ ਵਿਚ ਮਗਨ ਰਹਿੰਦੇ ਸਨ। ਉਹਨਾਂ ਦੇ ਮਨ ਵਿਚ ਕਈ ਸ਼ੰਕੇ ਉਤਪੰਨ ਹੁੰਦੇ ਸਨ, ਜਿਨ੍ਹਾਂ ਦੇ ਸੰਬੰਧ ਵਿਚ ਕੀਤੇ ਗਏ ਪ੍ਰਸ਼ਨ ਅਕਸਰ ਉਹਨਾਂ ਨੂੰ ਸਿਕ੍ਸ਼ਾ ਦੇਣ ਵਾਲਿਆਂ ਨੂੰ ਚਕ੍ਰਿਤ ਕਰ ਦੇਂਦੇ ਸਨ।

ਫਾਰਸੀ, ਸੰਸਕ੍ਰਿਤ ਤੇ ਹਿੰਦੀ ਭਾਸ਼ਾਵਾਂ ਦੇ ਗਿਆਨ ਦੇ

ਬਾਵਜੂਦ ਉਨ੍ਹਾਂ ਨੇ ਆਪਣੀ ਸਿਕ੍ਸ਼ਾ ਦਾ ਮਾਧਿਅਮ ਲੋਕਾਂ ਦੀ ਮਾਤ-ਭਾਸ਼ਾ ਨੂੰ ਬਣਾਇਆ। ਮਾਤ-ਭਾਸ਼ਾ ਨੂੰ ਸਿਕ੍ਸ਼ਾ ਦਾ ਮਾਧਿਅਮ ਬਣਾਏ ਜਾਣ ਦੇ ਸਿਧਾਂਤ ਦਾ ਪ੍ਰਯੋਗ ਅੱਜ ਤੋਂ ਢਾਈ ਹਜ਼ਾਰ ਵਰ੍ਹੇ ਪਹਿਲਾਂ ਮਹਾਤਮਾ ਬੁੱਧ ਜੀ ਨੇ ਅਤੇ ਪੰਜ ਸੌ ਸਾਲ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਤਾ। ਗੁਰੂ ਨਾਨਕ ਜੀ ਨੇ ਪੰਜਾਬੀ ਭਾਸ਼ਾ ਦੀ ਪ੍ਰਮਾਣਿਤ ਲਿੱਪੀ 'ਗੁਰਮੁਖੀ' ਨੂੰ ਸੁਆਰਿਆ ਤੇ ਸ਼ਿੰਗਾਰਿਆ। ਉਹਨਾਂ ਦੀ ਰਬੀ ਬਾਣੀ 'ਆਸਾ ਰਾਗ' ਵਿੱਚ ਜੋ ਪੱਟੀ ਲਿਖੀ ਹੈ ਉਹ ਇਸ ਪ੍ਰਕਾਰ ਹੈ :—

ਸਸ਼ ਸੋਇ ਸ੍ਰਿਸ਼ਟ ਜਿਨ ਸਾਜੀ ਸਭਨਾ ਸਾਹਿਬ ਏਕ ਭਇਆ

Our Lord is He, the one alone Who created the universe.

ਊੜਾ ਉਪਮਾਂ ਤਾ ਕੀ ਕੀਜੈ ਜਾ ਕਾ ਅੰਤ ਨਾ ਪਾਇਆ

Praise then that Lord of Whom there is no limit no end.

ਵਿਦਿਆ ਪ੍ਰਾਪਤੀ ਦੇ ਸੰਬੰਧ ਵਿੱਚ ਉਹਨਾਂ ਦੀ ਪਹਿਲੀ ਦੇਣ ਏਹ ਹੈ ਕਿ ਉਹਨਾਂ ਨੇ ਆਮ ਜਨਤਾ ਦੀ ਬੋਲੀ ਨੂੰ ਸਿਕ੍ਸ਼ਾ ਦੇਣ ਦਾ ਮਾਧਿਅਮ ਬਣਾਇਆ।

ਸਾਡੇ ਦੇਸ਼ ਦੇ ਵਿਧਾਨ ਅਨੁਸਾਰ ਸੋਲਹਾਂ ਭਾਸ਼ਾਵਾਂ ਨੂੰ ਪ੍ਰਥਮ ਅਸਥਾਨ ਪ੍ਰਾਪਤ ਹੈ। ਇਹਨਾਂ ਤੋਂ ਉਪਰੰਤ ਸੈਂਕੜੇ ਉਪ-ਭਾਸ਼ਾਵਾਂ ਭੀ ਪ੍ਰਯੋਗ ਵਿਚ ਆਉਂਦੀਆਂ ਹਨ। ਸਾਡੇ ਦੇਸ਼ ਤੋਂ ਬਾਹਿਰ ਅਨੇਕਾਂ ਭਾਸ਼ਾਵਾਂ ਭੀ ਬੋਲੀਆਂ ਜਾਂਦੀਆਂ ਹਨ। ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਚਾਰ ਉਦਾਸੀਆਂ ਸਮੇਂ ਦੇਸ਼ ਪਰਦੇਸ ਦੀ ਯਾਤਰਾ ਕੀਤੀ। ਉਤਰ ਵਿੱਚ ਤਿੱਬਤ ਚੀਨ, ਦਖਣ ਵਿੱਚ ਲੰਕਾ ਦੀਪ, ਪਛਮ ਵਿੱਚ ਬਗਦਾਦ, ਅਰਬ ਅਤੇ ਪੂਰਬ ਵਿੱਚ ਆਸਾਮ ਵਲ ਗਏ। ਹੁਣ ਪ੍ਰਸ਼ਨ ਇਹ ਉਠਦਾ ਹੈ ਕਿ ਉਸ ਸਮੇਂ ਭੀ ਅਣਗਿਣਤ ਭਾਸ਼ਾਵਾਂ ਬੋਲੀਆਂ ਜਾਂਦੀਆਂ ਸਨ ਤਾਂ ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣਾ ਸੰਦੇਸ਼ ਲੋਕਾਂ ਤੀਕ ਪਹੁੰਚਾਣ ਲਈ ਕਿਸ ਭਾਸ਼ਾ ਦਾ

ਪ੍ਰਯੋਗ ਕਰਦੇ ਸਨ ? ਇਸ ਦਾ ਉੱਤਰ ਇਹ ਹੈ ਕਿ ਭਾਰਤ ਵਰਸ਼ ਵਿੱਚ ਉਸ ਵਕਤ ਸੰਤ-ਭਾਸ਼ਾ ਦਾ ਪ੍ਰਯੋਗ ਹੁੰਦਾ ਸੀ ਜਿਸ ਵਿੱਚ ਕਬੀਰ ਜੀ, ਰਵਿਦਾਸ ਜੀ ਤੇ ਨਾਮ ਦੇਵ ਜੀ ਆਦਿਕ ਭਗਤਾਂ ਨੇ ਪ੍ਰਭੂ ਦੇ ਭਜਨ ਗਾਏ। ਉਸ ਸੰਤ ਭਾਸ਼ਾ ਨੂੰ ਗੁਰੂ ਨਾਨਕ ਦੇਵ ਜੀ ਨੇ ਭੀ ਕੁਝ ਹੱਦ ਤੀਕ ਅਪਣਾਇਆ। ਦੂਸਰਾ ਉਹ ਰਾਗ ਵਿਦਿਆ ਦੀ ਵਰਤੋਂ ਕਰਦੇ ਸਨ। ਰਾਗ (music) ਇਕ ਸਰਵਲੋਕਿਕ ਬੋਲੀ (universal language) ਮੰਨੀ ਗਈ ਹੈ। ਪਤਾ ਲਗਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਸਾਥੀ ਭਾਈ ਮਰਦਾਨੇ ਦੀ ਰਬਾਬ ਦੀ ਧੁਨਿ ਸੁਣ ਕੇ ਅਕਸਰ ਲੋਕ ਜਮ੍ਹਾਂ ਹੋ ਜਾਂਦੇ ਸਨ। ਜਦ ਸ਼ਬਦ ਕੀਰਤਨ ਸਮਾਪਤ ਹੋ ਜਾਂਦਾ ਤਾਂ ਲੋਕਾਂ ਦੇ ਪ੍ਰਸ਼ਨਾਂ ਦਾ ਉੱਤਰ ਗੁਰੂ ਨਾਨਕ ਦੇਵ ਜੀ ਉਹਨਾਂ ਦੀ ਭਾਸ਼ਾ ਵਿੱਚ ਹੀ ਦੇਂਦੇ ਸਨ। ਇਹ ਹੀ ਕਾਰਨ ਹੈ ਕਿ ਉਹਨਾਂ ਦੀ ਬਾਣੀ ਵਿਚ ਅਨੇਕਾਂ ਭਾਸ਼ਾਵਾਂ ਦੇ ਸ਼ਬਦ ਮਿਲਦੇ ਹਨ। ਉਦਾਹਰਣ ਦੇ ਤੌਰ 'ਤੇ ਗੁਰੂ ਗ੍ਰੰਥ ਸਾਹਿਬ ਵਿੱਚ ਫ਼ਾਰਸੀ ਭਾਸ਼ਾ ਦਾ ਇਹ ਸ਼ਬਦ ਭੀ ਦਰਜ ਹੈ :—

ਯੱਕ ਅਰਜ਼ ਗੁਫ਼ਤਮ ਪੇਸ਼ਿ ਤੋ ਦਰਗੋਸ਼ ਕੁਨ ਕਰਤਾਰ।
ਹਕਾ ਕਬੀਰ ਕਰੀਮ ਤੂੰ ਬੇ ਐਬ ਪਰਵਰਦਗਾਰਿ। ੧।
ਦੁਨੀਆ ਮਕਾਮੇ ਫਾਨੀ ਤਹਿਕੀਕ ਦਿਲ ਦਾਨੀ।
ਮਮ ਸਰ ਮੂਇ ਅਜ਼ਰਾਈਲ ਗਰਿਫ਼ਤਹ ਦਿਲ ਹੇਚਿ ਨਦਾਨੀ।

## ਵਿਦਿਆ ਪ੍ਰਾਪਤੀ ਦਾ ਉਦੇਸ਼

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਥਨ ਅਨੁਸਾਰ ਵਿਦਿਆ ਦਾ ਮੁੱਖ ਉਦੇਸ਼ ਸਚਾਈ ਅਤੇ ਵਾਸਤਵਿਕਤਾ (utlimate-reality) ਦੀ ਖੋਜ ਹੈ ਜਿਸ ਦੁਆਰਾ ਮਨੁੱਖ ਦਾ ਜਨਮ ਸਫ਼ਲ ਹੋ ਜਾਏ। ਬਨਾਰਸ ਵਿਚ ਪੰਡਿਤ ਚਤੁਰ ਦਾਸ ਹੋਰਾਂ ਨਾਲ ਵਿਚਾਰ ਵਟਾਂਦਰਾ ਕਰਦਿਆਂ ਉਹਨਾਂ ਨੇ ਕਿਹਾ :—

'ਪੰਡਿਤਾ ਦੇਹੋ ਮਤੀ, ਕੈ ਬਿਧਿ ਪਾਉਂ ਪ੍ਰਾਨ ਪਤੀ'

ਪ੍ਰਾਨ ਪਤੀ ਤੋਂ ਉਹਨਾਂ ਦਾ ਭਾਵ ਈਸ਼ਵਰ ਹੈ। ਉਹ ਸਚਾਈ ਅਤੇ ਈਸ਼ਵਰ ਨੂੰ ਇਕ ਰੂਪ ਹੀ ਮੰਨਦੇ ਸਨ। ਇਸੇ ਲਈ ਉਹਨਾਂ ਨੇ ਮੂਲ ਮੰਤ੍ਰ ਵਿਚ ਕਿਹਾ ਹੈ ਕਿ ਉਸ ਦਾ ਨਾਉਂ 'ਸੱਚ' ਹੈ।

ਸਚਾਈ ਨੂੰ ਉਹਨਾਂ ਨੇ ਸ਼ਰੇਸ਼ਟ ਪਦਵੀ ਦਿਤੀ ਅਤੇ ਕਿਹਾ :—

'ਸਚਹੁ ਓਰੈ ਸਭਿ ਕੋ ਉਪਰਿ ਸਚੁ ਅਚਾਰ'

ਜਿਸ ਦਾ ਭਾਵ ਇਹ ਹੈ ਕਿ ਸਚਾਈ ਤੋਂ ਭੀ ਉਪਰ ਜੇ ਕੋਈ ਚੀਜ਼ ਹੈ ਤਾਂ ਉਹ ਸੱਚਾ ਅਮਲੀ ਜੀਵਨ ਹੈ :—

'Truth is higher than everything but truthful living excels it'

ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਵਿਦਿਆ ਦਾ ਉਦੇਸ਼ ਕੇਵਲ ਸੂਖਸ਼ਮ ਕਦਰਾਂ (abstract values) ਹੀ ਨਹੀਂ ਸੀ ਸਗੋਂ ਉਨ੍ਹਾਂ ਵਿਚਾਰਾਂ ਨੂੰ ਵਿਵਹਾਰਿਕ ਜੀਵਨ ਉੱਤੇ ਲਾਗੂ ਕਰਨਾ ਸੀ ਤਾਂ ਜੋ ਸੋਚ ਵਿਚਾਰ, ਕਥਨੀ ਅਤੇ ਕਰਨੀ ਵਿਚ ਭਿੰਨ-ਭੇਦ ਨਾ ਰਹੇ।

ਪੰਦਰਵੀਂ ਸਦੀ ਵਿਚ ਦੇਸ਼ ਵਾਸੀਆਂ ਨੂੰ ਜੋ ਵਿਦਿਆ ਦਿਤੀ ਜਾਂਦੀ ਸੀ ਉਸ ਵਿਚ ਬੌਧਿਕ ਵਿਕਾਸ਼ ਉੱਤੇ ਵਧੇਰੇ ਜ਼ੋਰ ਸੀ। ਅਧਿਆਤਮਕ ਪੱਖ ਵਲ ਘੱਟ ਧਿਆਨ ਦਿਤਾ ਜਾ ਰਿਹਾ ਸੀ। ਉਸ ਸਮੇਂ ਵੱਡੇ ਵੱਡੇ ਵਿਦਵਾਨਾਂ, ਪੰਡਿਤਾਂ, ਸ਼ਾਸਤਰੀਆਂ ਅਤੇ ਦਾਰਸ਼ਨਿਕਾਂ ਦੀ ਕੋਈ ਕਮੀ ਨਹੀਂ ਸੀ। ਪਰ ਗੁਰੂ ਨਾਨਕ ਜੀ ਨੇ ਆਪਣੇ ਤਜਰਬੇ ਤੋਂ ਅਨੁਭਵ ਕੀਤਾ ਕਿ ਉਸ ਸਮੇਂ ਦੇ ਵਿਦਵਾਨ ਆਪਣੀ ਵਿਦਵਤਾ ਅਤੇ ਚਤੁਰਾਈ ਦਾ ਕੇਵਲ ਦਿਖਲਾਵਾ ਹੀ ਕਰਦੇ ਸਨ ਅਤੇ ਉਹ ਇਕ ਗੰਭੀਰ ਰੋਗ ਵਿਚ ਗ੍ਰਸ ਚੁਕੇ ਸਨ। ਉਹ ਰੋਗ ਸੀ ਅਹੰਕਾਰ ਦਾ। ਅਹੰਕਾਰ ਵਿਦਿਆ ਦਾ ਭੀ ਹੋ ਸਕਦਾ ਸੀ, ਉੱਚ ਸ਼੍ਰੇਣੀ ਦਾ ਭੀ ਤੇ ਧਨ ਦੌਲਤ ਦਾ ਭੀ। ਇਸ

ਅਹੰਕਾਰ ਸ਼ਬਦ ਨੂੰ ਹਉਮੇ ਭੀ ਕਿਹਾ ਗਿਆ ਹੈ ਅਤੇ ਅੰਗਰੇਜ਼ੀ ਵਿੱਚ ਈਗੋਇਜ਼ਮ (egoism)। ਗੁਰੂ ਨਾਨਕ ਦੇਵ ਜੀ ਨੇ ਇਕ ਕਾਮਿਲ ਵੈਦ ਦੀ ਤਰ੍ਹਾਂ ਕੇਵਲ ਇਸ ਰੋਗ ਦੀ ਪਹਿਚਾਣ ਹੀ ਨਹੀਂ ਕੀਤੀ ਸਗੋਂ ਇਸ ਦਾ ਇਲਾਜ ਭੀ ਦਸਿਆ ਤੇ ਪੁਸਤਕਾਂ ਦੁਆਰਾ ਪ੍ਰਾਪਤ ਕੀਤੀ ਹੋਈ ਵਿਦਿਆ ਦੇ ਅਹੰਕਾਰ ਨੂੰ ਠੁਕਰਾਇਆ। ਇਸ ਸਿਲਸਲੇ ਵਿੱਚ ਕਸ਼ਮੀਰ ਦੇ ਨਾਲ ਸੰਬੰਧਤ ਇਕ ਸਾਖੀ ਬਹੁਤ ਪ੍ਰਸਿਧ ਹੈ।

ਪੰਦਰਾਂ ਸੌ ਸੋਲਹਾਂ ਈਸਵੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਚੋਖੀ ਲੰਬੀ ਯਾਤਰਾ ਸਮੇਂ ਮਾਨਸਰੋਵਰ, ਤਿੱਬਤ, ਚੀਨ, ਲਦਾਖ, ਕਸ਼ਮੀਰ ਅਤੇ ਜੰਮੂ ਵਲ ਆਏ। ਕਸ਼ਮੀਰ ਵਿਚ ਮਟਨ ਦੇ ਸਥਾਨ ਉਤੇ ਉਹਨਾਂ ਦਾ ਮਿਲਾਪ ਇਕ ਮਹਾਂ ਵਿਦਵਾਨ ਪੰਡਿਤ ਬ੍ਰਹਮ ਦਾਸ ਜੀ ਨਾਲ ਹੋਇਆ। ਮਟਨ ਵਿਚ ਉਸ ਚਸ਼ਮੇ ਦੇ ਪਾਸ ਉਹਨਾਂ ਡੇਰਾ ਲਗਾਇਆ ਜਿਸ ਜਗ੍ਹਾ ਅੱਜ ਕਲ ਉਹਨਾਂ ਦੀ ਯਾਦ ਵਿਚ ਇਕ ਗੁਰਦਵਾਰਾ ਮੌਜੂਦ ਹੈ। ਉਥੇ ਗੁਰੂ ਨਾਨਕ ਦੇਵ ਜੀ ਆਪਣੇ ਨਿਤਨੇਮ ਅਨੁਸਾਰ ਹਰ ਸਵੇਰ ਨੂੰ ਕੀਰਤਨ ਕਰਦੇ ਹੁੰਦੇ ਸਨ ਅਤੇ ਲੋਕ ਇਲਾਹੀ ਬਾਣੀ ਦਾ ਗਾਇਨ ਸੁਣ ਕੇ ਉਨ੍ਹਾਂ ਦੇ ਇਰਦ ਗਿਰਦ ਜਮ੍ਹਾਂ ਹੋ ਜਾਂਦੇ ਸਨ। ਪੰਡਿਤ ਬ੍ਰਹਮ ਦਾਸ ਜੀ ਮੰਨੇ ਪ੍ਰਮੰਨੇ ਪੰਡਿਤ ਅਤੇ ਦਾਰਸ਼ਨਿਕ ਸਨ। ਉਹਨਾਂ ਪਾਸ ਆਪਣੀਆਂ ਪੁਸਤਕਾਂ ਦਾ ਇਕ ਵੱਡਾ ਸਾਰਾ ਭੰਡਾਰ ਸੀ। ਜਦ ਕਦੀ ਕਿਧਰੇ ਵਾਦ-ਵਿਵਾਦ ਹੁੰਦਾ ਤਾਂ ਉਹ ਆਪਣੀ ਦਲੀਲ ਦੀ ਪੁਸ਼ਟੀ ਲਈ ਪੁਸਤਕਾਂ ਵਿਚੋਂ ਪੰਨੇ ਖੋਹਲ ਕੇ, ਹਵਾਲੇ ਦੇਂਦੇ ਹੁੰਦੇ ਸਨ।

ਪੰਡਿਤ ਬ੍ਰਹਮ ਦਾਸ ਜੀ ਗੁਰੂ ਨਾਨਕ ਦੇਵ ਜੀ ਨੂੰ ਮਿਲਣ ਦੀ ਇੱਛਾ ਤਾਂ ਬਹੁਤ ਰਖਦੇ ਸਨ ਪਰ ਉਹਨਾਂ ਦੀ ਵਿਦਿਆ ਦਾ ਅਹੰਕਾਰ ਉਨ੍ਹਾਂ ਦੇ ਰਸਤੇ ਵਿਚ ਰੁਕਾਵਟ ਸੀ। ਉਹਨਾਂ ਦੇ ਮਨ ਵਿਚ ਇਹ ਖ਼ਿਆਲ ਆਇਆ ਕਿ ਉਹ ਇਤਨੇ ਭਾਰੀ ਵਿਦਵਾਨ ਹੋ ਕੇ ਇਕ ਚਲਦੇ ਫਿਰਦੇ ਸਾਧੂ ਦੇ ਕੋਲ ਕਿਉਂ ਜਾਣ ?। ਪੰਡਿਤ ਜੀ ਦੇ ਇਕ

ਮਿਤਰ ਮੁਸਲਮਾਨ ਫ਼ਕੀਰ ਕਮਾਲ ਜੀ ਸਨ। ਉਹ ਨਾਲ ਦੇ ਜੰਗਲ ਵਿੱਚ ਹੀ ਰਹਿੰਦੇ ਸਨ। ਕਮਾਲ ਜੀ ਗੁਰੂ ਨਾਨਕ ਦੇਵ ਜੀ ਨੂੰ ਮਿਲੇ, ਉਹਨਾਂ ਨੂੰ ਹਾਰਦਿਕ ਸੁੱਖ ਅਤੇ ਸ਼ਾਂਤੀ ਮਿਲੀ। ਕਮਾਲ ਫ਼ਕੀਰ ਨੂੰ ਜੋ ਆਤਮਕ ਖੁਸ਼ੀ ਮਿਲੀ ਉਸ ਦਾ ਵਰਨਣ ਉਹਨਾਂ ਨੇ ਬ੍ਰਹਮ ਦਾਸ ਜੀ ਨਾਲ ਕੀਤਾ। ਪੰਡਿਤ ਬ੍ਰਹਮ ਦਾਸ ਜੀ ਨੇ ਗੁਰੂ ਜੀ ਨਾਲ ਵਾਦ-ਵਿਵਾਦ ਕਰਨ ਲਈ ਸਮਾਂ ਨਿਯਤ ਕੀਤਾ ਅਤੇ ਨਿਸਚਿਤ ਸਮੇਂ 'ਤੇ ਆਪਣੇ ਸ਼ਾਸਤਰ ਤੱਥਾ ਗ੍ਰੰਥ ਭੀ ਲੈ ਗਏ। ਉਸ ਸਮੇਂ ਗੁਰੂ ਨਾਨਕ ਜੀ ਨੇ ਜਿਸ ਸ਼ਬਦ ਦਾ ਉਚਾਰਨ ਕੀਤਾ ਉਹ ਆਸਾ ਦੀ ਵਾਰ ਵਿੱਚ ਦਰਜ ਹੈ:-

ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਐ ਸਾਥਿ।
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਐ ਖਾਤਿ।

One may read cart-load of books,

He may carry camel loads,

He may read boarfuls or may read books that will fill a cellar.

ਪੜੀਐ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸੁ।
ਪੜੀਐ ਜੇਤੀ ਆਰਜਾ ਪੜੀਐ ਜੇਤੇ ਮਾਸੁ।

One may read for all his years may even for all his months,

One may read for his whole life and even for all his breaths.

ਨਾਨਕ ਲੇਖੈ ਇਕ ਗਲ ਹੋਰ ਹਉਮੈ ਝਖਣਾ ਝਾਖ

Yet Nanak there is only one thing will count, the rest is all a vain excercise in egoism.

ਇਸ ਸ਼ਬਦ ਵਿਚ ਇਹ ਦਸਿਆ ਹੈ ਕਿ ਕੇਵਲ ਪੁਸਤਕਾਂ

ਤੋਂ ਪ੍ਰਾਪਤ ਕੀਤੀ ਹੋਈ ਵਿਦਿਆ ਦਾ ਅਭਿਆਸ ਕਿਸੀ ਟਿਕਾਣੇ ਤੇ ਸਾਨੂੰ ਨਹੀਂ ਲੈ ਜਾਂਦਾ, ਜਦ ਤਕ ਕਿ ਇਨਸਾਨ ਜੋ ਪੜ੍ਹੇ ਉਸ ਉਤੇ ਅਮਲ ਨਾ ਕਰੇ। ਇਸ ਸੰਬੰਧ ਵਿੱਚ ਗਾਂਧੀ ਜੀ ਨੇ ਕਿਹਾ ਸੀ :

"Education is the process of drawing out what is the best in the body, mind and sonl of an individual."

ਵਿਦਿਆ ਵਿਅਕਤੀ ਦੀਆਂ ਸਰੀਰਕ, ਮਾਨਸਕ ਅਤੇ ਆਤਮਕ ਸ਼ਕਤੀਆਂ ਨੂੰ ਉਭਾਰਨ ਦਾ ਸਾਧਨ ਹੈ।'

ਸਾਡੀ ਆਧੁਨਿਕ ਸਿਖਿਆ ਪ੍ਰਣਾਲੀ ਵਿੱਚ ਸਰੀਰ ਅਤੇ ਬੁਧੀ 'ਤੇ ਜ਼ੋਰ ਹੈ ਲੇਕਿਨ ਆਤਮਕ ਉੱਨਤੀ ਵਲ ਬਿਲਕੁਲ ਧਿਆਨ ਨਹੀਂ ਦਿਤਾ ਜਾਂਦਾ। ਉਂਜ ਤਾਂ ਅੱਜ ਕਲ ਦੀ ਵਿਦਿਆ ਨਾਲ ਬੌਧਿਕ ਵਿਕਾਸ਼ ਭੀ ਨਹੀਂ ਹੁੰਦਾ ਅਧਿਆਤਮਕ ਤੋਰ ਤੇ ਪ੍ਰਭਾਵ ਦਾ ਤਾਂ ਕਹਿਣਾ ਹੀ ਕੀ। ਕੇਵਲ ਤੱਥਾਂ (Facts) ਨੂੰ ਮਸ਼ੀਨੀ ਢੰਗ ਨਾਲ ਰਟ ਲੈਣ ਨਾਲ ਹੀ ਸੋਚ ਵਿਚਾਰ ਦੀ ਸ਼ਕਤੀ ਪੈਦਾ ਨਹੀਂ ਹੁੰਦੀ। ਇਸ ਸੰਬੰਧ ਵਿੱਚ ਇਕ ਅੰਗਰੇਜ਼ੀ ਸਿਕ੍ਸ਼ਾ ਸ਼ਾਸਤਰੀ ਪ੍ਰੋ: ਏ. ਐਨ. ਵਾਈਟਹੈਡਿ ਨੇ ਕਿਹਾ ਹੈ :—

'Education in itaelf is inert. It is the art of utilization of knowledge. Merely stuffing the mind with facts is of no use unless we cultivate the capacity to use them.'

'ਵਿਦਿਆ ਆਪਣੇ ਆਪ ਵਿਚ ਬੇਜਾਨ ਹੈ। ਇਹ ਗਿਆਨ ਪ੍ਰਾਪਤੀ ਨੂੰ ਪ੍ਰਯੋਗ ਵਿਚ ਲਿਆਉਣ ਦੀ ਕਲਾ ਹੈ। ਮਨ ਵਿੱਚ ਤੱਥਾਂ ਨੂੰ ਤੂੜ ਲੈਣ ਦਾ ਕੋਈ ਲਾਭ ਨਹੀਂ ਜਦੋਂ ਤੀਕ ਕਿ ਸਾਡੇ ਵਿੱਚ ਇਹਨਾਂ ਨੂੰ ਵਰਤੋਂ ਵਿਚ ਲਿਆਉਣ ਲਈ ਯੋਗਤਾ ਨਹੀਂ ਹੋਵੇਗੀ।'

ਗੁਰੂ ਨਾਨਕ ਦੇਵ ਜੀ ਦੇ ਜੀਵਨ ਤੋਂ ਇਹ ਪਤਾ ਚਲਦਾ

ਹੈ ਕਿ ਆਪਣੇ ਵਿਚਾਰਾਂ ਨੂੰ ਅਮਲੀ ਜੀਵਨ 'ਤੇ ਘਟਾਂਦੇ ਸਨ। ਇਹ ਹੀ ਕਾਰਨ ਹੈ ਕਿ ਉਹਨਾਂ ਦੀ ਸਿਕ੍ਸ਼ਾ ਦਾ ਲੋਕਾਂ 'ਤੇ ਬਹੁਤ ਪ੍ਰਭਾਵ ਪਿਆ।

ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਅਨੁਸਾਰ ਵਿਦਿਆ ਦਾ ਸਭ ਤੋਂ ਸ੍ਰੇਸ਼ਟ ਉਦੇਸ਼ ਇਹ ਹੈ ਕਿ ਮਨੁੱਖ ਦੀਆਂ ਪਸ਼ੂ ਬਿਰਤੀਆਂ ਨੂੰ ਬਦਲ ਕੇ ਦੇਵ ਬਿਰਤੀਆਂ ਵਲ ਲੈ ਜਾਇਆ ਜਾਵੇ। ਗੁਰੂ ਨਾਨਕ ਜੀ ਨੇ ਸਾਰੀ ਮਨੁੱਖ ਜਾਤੀ ਨੂੰ ਦੋ ਸ਼੍ਰੇਣੀਆਂ ਵਿਚ ਵੰਡਿਆ। ਇਹ ਵੰਡ ਕਿਸੀ ਨਸਲ, ਕੌਮ, ਜਾਤੀ, ਰੰਗ, ਮਜ਼ਹਬ ਦੀ ਬਿਨਾ 'ਤੇ ਨਹੀਂ ਸਗੋਂ ਮਨੁੱਖੀ ਸੁਭਾਅ 'ਤੇ ਨਿਰਭਰ ਸੀ। ਇਕ ਤਾਂ ਉਹ ਹਨ ਜੋ ਮਨਮੁਖ ਹਨ; ਜ਼ਿਹੜੇ ਕਿ ਸਵੈ-ਅਭਿਲਾਸ਼ੀ (self-ceeker) ਜਾਂ ਖੁਦਗਰਜ਼ ਹਨ ਅਤੇ ਸਵੈ-ਕੇਂਦਰਿਤ (self-sentered) ਹਨ। ਦੂਸਰੀ ਸ਼੍ਰੇਣੀ ਉਹ ਹੈ ਜੋ ਗੁਰਮੁਖ ਹਨ, ਜਿਹੜੇ ਗੁਰੂ ਦੀ ਦਸੀ ਹੋਈ ਸਿਕ੍ਸ਼ਾ ਦੇ ਅਨੁਸਾਰ ਦੂਸਰਿਆਂ ਦੀ ਭਲਾਈ ਚਾਹੁੰਦੇ ਹਨ ਅਤੇ ਆਪਣਾ ਸਾਰਾ ਜੀਵਨ ਮਾਨਵ ਜਾਤੀ ਦੀ ਭਲਾਈ ਅਤੇ ਸੇਵਾ ਲਈ ਅਰਪਣ ਕਰ ਦਿੰਦੇ ਹਨ। ਇਹ ਅਵਸਥਾ ਤਦ ਹੀ ਪ੍ਰਾਪਤ ਹੋ ਸਕਦੀ ਹੈ ਜਦੋਂ ਦੁਨਿਆਵੀ ਖ਼ਾਹਸ਼ਾਂ ਤੇ ਇਛਾਵਾਂ ਤੋਂ ਛੁਟਕਾਰਾ ਹੋਵੇ। ਜਦੋਂ ਆਪਣੇ ਲਈ ਤ੍ਰਿਸ਼ਨਾ ਨਾ ਰਹੇ। ਇਸ ਲਈ ਗੁਰੂ ਨਾਨਕ ਦੇਵ ਜੀ ਨੇ ਕਿਹਾ :—

'ਵਿਦਿਆ ਵਿਚਾਰੀ ਤਾਂ ਪਰਉਪਕਾਰੀ, ਜਾਂ ਪੰਚ ਰਾਸੀ ਤਾਂ ਤੀਰਥ ਵਾਸੀ'

'Comprehension of learning consists in doing good to others. If a person overcomes the five demons he attains fruit of true pilgrimage.'

ਇਸ ਤੋਂ ਭਾਵ ਇਹ ਹੈ ਕਿ ਵਿਦਿਆ ਕੇਵਲ ਪੜ੍ਹ ਲੈਣ ਨਾਲ ਹੀ ਨਹੀਂ, ਸਗੋਂ ਵਿਚਾਰਨ ਨਾਲ ਇਸ ਦੀ ਯੋਗ ਵਰਤੋਂ ਦੂਸਰਿਆਂ ਦੇ ਭਲੇ ਲਈ ਹੋ ਸਕਦੀ ਹੈ ਤੇ ਜਦੋਂ ਪੰਜਾਂ ਔਗੁਣਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੂੰ ਰਾਸ ਕਰ ਲਿਆ ਜਾਏ ਤਾਂ ਹੀ ਮਨੁਖ ਨੂੰ ਪਵਿਤ੍ਰ ਅਸਥਾਨ 'ਤੇ ਨਿਵਾਸ ਮਿਲਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਕਥਨ ਅਨੁਸਾਰ ਐਸੀ ਵਿਦਿਆ ਦਾ ਕੋਈ ਲਾਭ ਨਹੀਂ ਜੋ ਮਨੁੱਖ ਜਾਤੀ ਨਾਲ ਪਿਆਰ ਕਰਨਾ ਨਹੀਂ ਸਿਖਾਂਦੀ, ਜੋ ਹਉਮੈ ਦਾ ਰੋਗ ਨਹੀਂ ਮਿਟਾਂਦੀ, ਜੋ ਸੇਵਾ ਅਤੇ ਸਿਮਰਨ ਵਲ ਨਹੀਂ ਲੈ ਜਾਂਦੀ। ਗੁਰੂ ਨਾਨਕ ਦੇਵ ਜੀ ਨੇ ਸਿਕ੍ਸ਼ਾ ਦੇ ਪ੍ਰੋਗਰਾਮ ਵਿੱਚ ਤਿੰਨ ਗੱਲਾਂ 'ਤੇ ਜ਼ੋਰ ਦਿਤਾ; ਪਹਿਲਾ ਨਾਮ ਜਪਣਾ, ਦੂਜਾ ਕਿਰਤ-ਕਰਨੀ, ਤੀਜਾ ਵੰਡ ਛਕਣਾ। ਕਿਰਤ ਕਰਨ ਤੋਂ ਭਾਵ ਦਿਆਨਤਦਾਰੀ ਨਾਲ ਮਿਹਨਤ ਕਰ ਕੇ ਰੋਜ਼ੀ ਕਮਾਣਾ ਹੈ। ਕ੍ਰਿਯਾ-ਅਨੁਭਵਤਾ (Work-experience) ਅਧੁਨਿਕ ਸਿਕ੍ਸ਼ਾ ਦਾ ਬੁਨਿਆਦੀ ਅਸੂਲ ਹੈ। ਦੂਸਰਾ ਵੰਡ ਛਕਣਾ, ਆਪਣੀ ਕਮਾਈ ਨੂੰ ਦੂਸਰਿਆਂ ਨਾਲ ਵੰਡ ਕੇ ਖਾਣਾ, ਇਹ ਹੈ ਅੱਜ ਕਲ ਦੇ ਸਾਡੇ ਸਮਾਜਵਾਦੀ ਸਮਾਜ ਦਾ ਨੀਂਹ ਪੱਥਰ। ਪਹਿਲਾ ਅਸੂਲ ਜੋ ਗੁਰੂ ਨਾਨਕ ਦੇਵ ਜੀ ਨੇ ਦਸਿਆ ਹੈ ਉਹ ਹੈ ਨਾਮ ਜਪਣਾ (meditation) ਸਾਡੀ ਅੱਜ ਕਲ ਦੀ ਸਿਕ੍ਸ਼ਾ ਪ੍ਰਣਾਲੀ ਵਿਚ ਹੱਥਾਂ ਦੀ ਮਿਹਨਤ (manual labour) ਨੂੰ ਮਹੱਤਾ ਦਿੱਤੀ ਜਾਂਦੀ ਹੈ, ਏਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿਕ੍ਸ਼ਾ ਦੇ ਐਨ ਅਨੁਕੂਲ ਹੈ। ਪਦਾਰਥਾਂ ਦੀ ਇਕੋ ਜਿਹੀ ਵੰਡ ਭੀ ਗੁਰੂ ਨਾਨਕ ਦੇਵ ਜੀ ਦੀ ਦਿਤੀ ਹੋਈ ਸਿਖਿਆ ਅਨੁਸਾਰ ਹੈ। ਅਧੁਨਿਕ ਸਿਕ੍ਸ਼ਾ ਵਿਚ ਸਭ ਤੋਂ ਵਡੀ ਕਮੀ ਹੈ ਤਾਂ ਉਹ 'ਪ੍ਰਭੂ ਦੀ ਯਾਦ' ਦੀ ਅਣਹੋਂਦ ਹੈ। ਪ੍ਰਸ਼ਨ ਇਹ ਉਠਦਾ ਹੈ ਕਿ ਪ੍ਰਭੂ ਦਾ ਸਿਮਰਨ ਕਿਉਂ ਜ਼ਰੂਰੀ ਹੈ ? ਸਿਮਰਨ ਕਰਨ ਜਾਂ ਉਸ ਦੀ ਯਾਦ ਨਾਲ ਮਨੁੱਖ ਵਿਚ ਉਹ ਸਾਰੇ ਦੈਵੀ ਗੁਣ ਪ੍ਰਵੇਸ਼ ਕਰ ਜਾਂਦੇ ਹਨ ਜੋ ਪਰਮ ਆਤਮਾ ਵਿਚ ਹੁੰਦੇ ਹਨ ਜਿਸ ਤਰ੍ਹਾਂ ਕਿ ਨਿਰਭੈ ਹੋਣਾ, ਨਿਰਵੈਰ ਹੋਣਾ ਅਤੇ ਉਸ ਸਾਜਨਹਾਰ ਪ੍ਰਭੂ ਦੀ ਰਜ਼ਾ ਵਿਚ ਰਹਿਣਾ।

ਗੁਰੂ ਨਾਨਕ ਦੇਵ ਜੀ ਦੀ ਸਿਕ੍ਸ਼ਾ ਪ੍ਰਣਾਲੀ ਵਿਚ ਗੁਰੂ ਦੀ ਬਹੁਤ ਮਹੱਤਾ ਹੈ। ਉਹਨਾਂ ਨੇ ਦਸਿਆ ਹੈ ਕਿ ਗਿਆਨ ਪ੍ਰਾਪਤੀ ਲਈ ਗੁਰੂ ਯਾਨੀ ਸਿਖਿਆਦਾਤਾ (mentor) ਦੀ ਅਗਵਾਈ ਬਹੁਤ ਜ਼ਰੂਰੀ ਹੈ।

# ਵਿਦਿਆ ਦੇਣ ਦਾ ਢੰਗ

ਗੁਰੂ ਨਾਨਕ ਦੇਵ ਜੀ ਦੇ ਵਿਦਿਆ ਦੇਣ ਦੇ ਢੰਗ ਤੋਂ ਸਿਧ ਹੁੰਦਾ ਹੈ ਕਿ ਉਹ ਅਧਿਆਪਕ ਕਲਾ ਵਿਚ ਕਿਤਨੇ ਪ੍ਰਬੀਨ ਸਨ। ਉਹਨਾਂ ਦਾ ਵਿਦਿਆ ਦੇਣ ਦਾ ਢੰਗ ਬਹੁਤ ਨਿਰਾਲਾ ਸੀ। ਲੋਕਾਂ ਨੂੰ ਆਕਰਸ਼ਿਤ ਕਰਨ ਲਈ ਅਜੀਬ ਕੌਤਕ ਰਚਾਂਦੇ ਸਨ। ਇਹ ਤਾਂ ਸਭ ਨੂੰ ਪਤਾ ਹੀ ਹੈ ਕਿ ਉਹ ਪਦ ਯਾਤਰਾ ਕਰਦੇ ਸਨ ਅਤੇ ਅਕਸਰ ਹਿੰਦੂਆਂ ਅਤੇ ਮੁਸਲਮਾਨਾਂ ਦੇ ਪਵਿਤ੍ਰ ਅਸਥਾਨਾਂ 'ਤੇ ਉਸ ਸਮੇਂ ਜਾਂਦੇ ਸਨ ਜਦੋਂ ਕਿ ਕੋਈ ਮਜ਼ਹਬੀ ਤਿਉਹਾਰ ਦੇ ਸੰਬੰਧ ਵਿੱਚ ਬੜਾ ਭਾਰੀ ਇਕੱਠ ਹੋਵੇ। ਇਤਿਹਾਸ ਵਿਚ ਆਇਆ ਹੈ ਕਿ ਇਕ ਵੇਰਾਂ ਗੁਰੂ ਨਾਨਕ ਦੇਵ ਜੀ ਹਰਿਦੁਆਰ ਭੀ ਗਏ। ਇਸ ਯਾਤਰਾ ਦੇ ਸੰਬੰਧ ਵਿਚ ਇਕ ਸਾਖੀ ਵਿਚ ਇਉਂ ਜ਼ਿਕਰ ਆਇਆ ਹੈ ਕਿ ਗੁਰੂ ਨਾਨਕ ਜੀ ਨੇ ਦੇਖਿਆ ਕਿ ਲੋਕ ਚੜ੍ਹਦੇ ਸੂਰਜ ਵਲ ਮੂੰਹ ਕਰਕੇ ਪਾਣੀ ਸੁਟ ਰਹੇ ਸਨ। ਗੁਰੂ ਨਾਨਕ ਜੀ ਨੇ ਭੀ ਪਾਣੀ ਸੁਟਣਾ ਸ਼ੁਰੂ ਕਰ ਦਿਤਾ ਪਰ ਉਲਟੀ ਦਿਸ਼ਾ, ਪਛਮ, ਵੱਲ। ਲੋਕਾਂ ਨੇ ਸਮਝਿਆ ਕਿ ਕੋਈ ਬੇਸਮਝ ਸਾਧੂ ਹੈ, ਜਿਸ ਨੂੰ ਮਰਯਾਦਾ ਦੀ ਸਮਝ ਨਹੀਂ। ਪੁਛਣ 'ਤੇ ਗੁਰੂ ਜੀ ਨੇ ਦਸਿਆ 'ਪਛਮ ਵੱਲ ਕਰਤਾਰਪੁਰ ਵਿੱਚ ਮੇਰੇ ਖੇਤ ਹਨ, ਮੈਂ ਉਹਨਾਂ ਖੇਤਾਂ ਨੂੰ ਪਾਣੀ ਦੇ ਰਿਹਾ ਹਾਂ।' ਲੋਕ ਇਹ ਸੁਣ ਕੇ ਹੱਸ ਪਏ ਤੇ ਬੜੀ ਉਤਸੁਕਤਾ ਨਾਲ ਕਹਿਣ ਲਗੇ 'ਇਹ ਤੁਹਾਡਾ ਦਿਤਾ ਪਾਣੀ ਭਲਾ ਤੁਹਾਡੇ ਖੇਤਾਂ ਤੀਕ ਕਿਵੇਂ ਪੁਜ ਸਕਦਾ ਹੈ ?' ਗੁਰੂ ਨਾਨਕ ਜੀ ਨੇ ਆਪਣੀ ਪ੍ਰਤਿਭਾ ਬੁਧੀ ਨਾਲ ਸਮਝਾਇਆ 'ਜੇਕਰ ਮੇਰਾ ਦਿਤਾ ਪਾਣੀ ਕਰਤਾਰਪੁਰ ਖੇਤਾਂ ਤਕ ਨਹੀਂ ਪੁਜ ਸਕਦਾ ਤਾਂ ਤੁਹਾਡਾ ਦਿਤਾ ਪਾਣੀ ਪਿਤਰ-ਲੋਕ ਵਿਚ ਕਿਸ ਤਰ੍ਹਾਂ ਪੁਜ ਜਾਏਗਾ ?' ਇਹ ਸੀ ਉਹਨਾਂ ਦਾ ਸਿਕਸ਼ਾ ਦੇਣ ਦਾ ਕਲਾਤਮਿਕ ਢੰਗ।

ਦੂਸਰੀ ਘਟਨਾ ਦਾ ਚਮਤਕਾਰ ਵਿਚਾਰੋ। ਗੁਰੂ ਨਾਨਕ ਦੇਵ ਜੀ ਨੀਲਾ ਬਾਣਾ ਪਾ ਕੇ ਮੱਕਾ ਸ਼ਰੀਫ਼ ਗਏ। ਦੂਰ ਦੁਰੇਡੇ ਦਾ ਸਫ਼ਰ ਤੇ ਕਰਕੇ, ਥੱਕੇ ਮਾਂਦੇ ਪੱਛਮ ਵੱਲ ਪੈਰ ਪਸਾਰ ਕੇ ਮਸਜਿਦ ਵਿਚ ਸੌਂ

ਗਏ। ਰੁਕਨਦੀਨ ਮੁੱਲਾਂ ਦੇਖ ਕੇ ਕ੍ਰੋਧ ਵਿਚ ਆਏ ਤੇ ਕਹਿਣ ਲਗੇ, 'ਇਹ ਕੌਣ ਕਾਫ਼ਰ ਹੈ ਜੋ ਖ਼ੁਦਾ ਦੇ ਘਰ ਵੱਲ ਪੈਰ ਪਸਾਰ ਕੇ ਲੇਟਿਆ ਹੈ ?' ਗੁਰੂ ਨਾਨਕ ਜੀ ਨੇ ਉੱਤਰ ਦਿਤਾ 'ਭਾਈ! ਜਿਧਰ ਖ਼ੁਦਾ ਦਾ ਘਰ ਨਹੀਂ ਉਧਰ ਤੂੰ ਮੇਰੇ ਪੈਰ ਕਰ ਦੇ।' ਇਹ ਸੁਣ ਕੇ ਸਾਰੇ ਲੋਕ ਇਕੱਠੇ ਹੋ ਗਏ। ਗੁਰੂ ਨਾਨਕ ਜੀ ਨੇ ਲੋਕਾਂ ਨੂੰ ਸਮਝਾਇਆ ਕਿ ਖ਼ੁਦਾ ਦਾ ਨਿਵਾਸ ਅਸਥਾਨ ਕਿਸੀ ਵਿਸ਼ੇਸ਼ ਜਗ੍ਹਾ ਜਾਂ ਦਿਸ਼ਾ ਵੱਲ ਨਹੀਂ ਸਗੋਂ ਉਹ ਸਰਬ-ਵਿਆਪਕ ਹੈ। ਇਸ ਤਰ੍ਹਾਂ ਦੇ ਕਈ ਨਾਟਕੀ ਢੰਗ ਸਨ ਜਿਨ੍ਹਾਂ ਨੂੰ ਪ੍ਰਯੋਗ ਵਿਚ ਲਿਆ ਕੇ ਗੁਰੂ ਨਾਨਕ ਦੇਵ ਜੀ ਨੇ ਉਸ ਵਕਤ ਦੇ ਨਿਰਾਰਥ ਕਰਮ-ਕਾਂਡਾਂ (meaningless rituals) ਦਾ ਖੰਡਨ ਕੀਤਾ। ਕਾਜ਼ੀ ਅਤੇ ਨਵਾਬ ਦੇ ਨਾਲ ਮਸੀਤ ਵਿਚ ਜਾ ਕੇ ਵੀ ਨਮਾਜ਼ ਨਾ ਪੜ੍ਹਨਾ, ਕਰੂਖਸ਼ੇਤਰ, ਬੋਧ ਗਿਆ ਅਤੇ ਜਗਨਨਾਥ ਪੁਰੀ ਆਦਿ ਨਾਲ ਸਬੰਧਤ ਘਟਨਾਵਾਂ ਇਹ ਸਪੱਸ਼ਟ ਕਰਦੀਆਂ ਹਨ ਕਿ ਗੁਰੂ ਨਾਨਕ ਦੇਵ ਜੀ ਅਧਿਆਪਨ ਕਲਾ ਵਿਚ ਬਹੁਤ ਨਿਪੁੰਨ ਸਨ। ਇਹਨਾਂ ਸਾਖੀਆਂ ਦਾ ਏਥੇ ਜ਼ਿਕਰ ਕਰਨਾ ਕੇਵਲ ਉਹਨਾਂ ਦੀ ਅਧਿਆਪਨ ਕਲਾ ਦੀ ਵਿਸ਼ੇਸ਼ਤਾ ਦਸਣਾ ਹੈ।

ਉਨ੍ਹਾਂ ਦੀ ਅਧਿਆਪਨ ਕਲਾ ਕੇਵਲ ਨਾਟਕੀ ਹੀ ਨਹੀਂ ਸੀ ਸਗੋਂ ਅੱਜ ਕਲ ਦੇ ਵਿਗਿਆਨਕ ਸਿਧਾਂਤਾਂ ਦੇ ਬਿਲਕੁਲ ਅਨੁਕੂਲ ਸੀ। ਅੱਜ ਤੋਂ ਪੰਜ ਸੌ ਵਰ੍ਹੇ ਪਹਿਲਾਂ ਉਹਨਾਂ ਨੇ ਕਿਹਾ ਸੀ ਕਿ ਕੇਵਲ ਸੱਤ ਅਕਾਸ਼ ਤੇ ਸੱਤ ਪਾਤਾਲ ਹੀ ਨਹੀਂ ਹਨ ਬਲਕਿ ਉਹਨਾਂ ਨੇ ਕਾਦਰ ਦੀ ਕੁਦਰਤ ਨੂੰ ਵਰਨਣ ਕਰਦਿਆਂ ਹੋਇਆਂ ਕਿਹਾ ਸੀ :–

ਪਾਤਾਲਾ ਪਾਤਾਲ ਲਖ ਅਗਾਸਾ ਆਗਾਸ।
ਓੜਕ ਓੜਕ ਭਾਲਿ ਥਕੇ ਵੇਦ ਕਹਿਨ ਇਕ ਵਾਤ।

ਜਾਂ

ਜੇ ਕੋ ਬੁਝੈ ਹੋਵੈ ਸਚਿਆਰੁ ਧਵਲੈ ਉਪਰਿ ਕੇਤਾ ਭਾਰੁ।
ਧਰਤੀ ਹੋਰੁ ਪਰੈ ਹੋਰੁ ਹੋਰੁ ਤਿਸ ਤੇ ਭਾਰੁ ਤਲੇ ਕਵਣੁ ਜੋਰ।

ਇਹਨਾਂ ਸ਼ਬਦਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਗੁਰੂ ਨਾਨਕ ਜੀ ਦੀ ਦਸੀ ਵਿਦਿਆ ਅਤੇ ਵਿਗਿਆਨਕ ਖੋਜ ਵਿੱਚ ਕੋਈ ਅੰਤਰ ਨਹੀਂ ਹੈ।

# ਗੁਰੂ ਨਾਨਕ ਬਾਣੀ ਵਿਚ ਮਾਨਵ-ਪ੍ਰੇਮ

ਪੰਜ ਸੌ ਵਰਸ ਬੀਤ ਜਾਣ ਉੱਤੇ ਭੀ ਭਾਰਤਵਰਸ਼ ਦੇ ਲੋਕ ਬੜੇ ਪ੍ਰੇਮ ਅਤੇ ਸ਼ਰਧਾ ਨਾਲ ਗੁਰੂ ਨਾਨਕ ਦੇਵ ਜੀ ਦਾ ਜਨਮ-ਉਤਸ਼ਵ ਮਨਾਂਦੇ ਚਲੇ ਆ ਰਹੇ ਹਨ। ਕਾਰਨ ਇਹ ਹੈ ਕਿ ਗੁਰੂ ਸਾਹਿਬ ਲੋਕ ਭਲਾਈ, ਸਚਾਈ ਤੇ ਮਾਨਵ-ਜਾਤੀ ਦੇ ਪ੍ਰੇਮ ਦੇ ਸੱਚੇ ਪੁਜਾਰੀ ਸਨ। ਉਨ੍ਹਾਂ ਨੇ ਆਪਣੀ ਬਾਣੀ ਵਿੱਚ ਪ੍ਰਭੂ ਪ੍ਰੇਮ ਤੇ ਲੋਕਾਂ ਦੇ ਪਿਆਰ ਨੂੰ ਗਾਇਆ। ਆਪ ਦੀ ਬਾਣੀ ਵਿੱਚ ਅਧਿਆਤਮ ਨੇ ਲੋਕਾਂ ਦੇ ਦੁੱਖ ਅਤੇ ਸੁੱਖ ਦੀ ਅਭੀਵਿਅਕਤੀ ਦਾ ਗਲਾ ਨਹੀਂ ਘੁਟਿਆ। ਇਸੇ ਕਾਰਨ ਭਗਤੀ-ਕਾਲ ਦੇ ਕਵੀਆਂ ਵਿੱਚ ਗੁਰੂ ਨਾਨਕ ਸਾਹਿਬ ਨੂੰ ਸਭ ਤੋਂ ਸਰੇਸ਼ਟ ਤੇ ਨਿਰਾਲਾ ਸਥਾਨ ਪ੍ਰਾਪਤ ਹੈ। ਇਹਨਾਂ ਦੀ ਬਾਣੀ ਦਾ ਵਿਸ਼ਾ ਆਤਮਕ ਉਸਾਰੀ ਦੇ ਨਾਲ ਨਾਲ ਸਮਾਜਿਕ ਉਸਾਰੀ ਦਾ ਭੀ ਵਿਸ਼ੇਸ਼ ਅੰਗ ਰਖਦਾ ਹੈ।

ਮਾਨਵ-ਪ੍ਰੇਮ ਲਈ ਸਭ ਤੋਂ ਵਡੀ ਅਤੇ ਅਤਿਯੰਤ ਜ਼ਰੂਰੀ ਲੋੜ ਹੁੰਦੀ ਹੈ ਪ੍ਰਾਣੀ ਮਾਤਰ ਵਿੱਚ ਅਖੰਡ ਏਕਤਾ ਅਤੇ ਪਰਸਪਰ ਸਹਾਨਭੂਤੀ

ਦਰਸਾਉਣ ਦੀ। ਗੁਰੂ ਨਾਨਕ ਜੀ ਦੇ ਕਥਨ ਅਨੁਸਾਰ

ਆਪ ਨੇ ਊਚ ਨੀਚ ਦਾ ਭੇਦ ਭਾਵ ਮਿਟਾਇਆ ਅਤੇ ਦਸਿਆ ਕਿ

"ਸਭੈ ਸਾਂਝੀਵਾਲ ਸਦਾਇਨ"

ਸਾਰੀ ਆਯੂ ਆਪ ਮਨੁੱਖਾਂ ਵਿਚ ਸਮਾਨਤਾ ਤੇ ਭਗਤੀ ਭਾਵ ਪੈਦਾ ਕਰਨ ਅਤੇ ਪੱਛੜੀ ਅਤੇ ਕੁਚਲੀ ਹੋਈ ਜਾਤੀਆਂ ਨੇ ਉਠਾਣ ਵਿੱਚ ਲਗੇ ਰਹੇ। ਮਲਿਕ ਭਾਗੋ ਦੇ ਛੱਤੀ ਪਦਾਰਥਾਂ ਨੂੰ ਠੁਕਰਾ ਕੇ ਭਾਈ ਲਾਲੋ ਦੇ ਸਧਾਰ੍ਣ ਭੋਜਨ ਨੂੰ ਸਵੀਕਾਰ ਕੀਤਾ। ਆਪ ਦਸਣਾ ਚਾਹੁੰਦੇ ਸਨ ਕਿ ਮਲਿਕ ਭਾਗੋ ਦੇ ਭੋਜਨ ਵਿੱਚ ਗਰੀਬ ਜਨਤਾ ਦੇ ਪਸੀਨੇ ਦੀ ਕਮਾਈ ਦਾ ਖ਼ੂਨ ਮੌਜੂਦ ਹੈ ਅਤੇ ਭਾਈ ਲਾਲੋ ਦਾ ਸੁਕਾ ਭੋਜਨ, ਮਿਹਨਤ ਨਾਲ ਕੀਤੀ ਕਮਾਈ ਦੇ ਕਾਰਨ ਸ਼ੁੱਧ ਦੁੱਧ ਵਰਗਾ ਹੈ।

ਗੁਰੂ ਨਾਨਕ ਪਹਿਲੇ ਮਹਾਨ ਕਵੀ ਹੋਏ ਹਨ ਜਿਹਨਾਂ ਨੇ ਭਗਤੀ ਭਾਵ ਦੇ ਨਾਲ ਨਾਲ ਹੱਥ ਪੈਰ ਹਿਲਾ ਕੇ ਮਿਹਨਤ ਕਰਨ ਦੇ ਲਈ ਮਾਨਵ ਜਾਤੀ ਨੂੰ ਪਰੇਰਨਾ ਦਿਤੀ ਤਾਂ ਕਿ ਮਨੁੱਖ ਕਿਸੀ ਦਾ ਮੁਥਾਜ ਨਾ ਰਹੇ। ਆਪ ਨੇ ਮਨੁੱਖ ਨੂੰ ਹੋਰਨਾਂ ਸਾਥੀਆਂ ਵੱਲ ਭੀ ਧਿਆਨ ਦੇਣ ਦੀ ਪ੍ਰੇਰਨਾ ਕੀਤੀ :—

ਘਾਲ ਖਾਇ ਕਿਛੁ ਹਥੋਂ ਦੇ<br>ਨਾਨਕ ਰਾਹ ਪਛਾਣੈ ਸੇ

ਇਹ ਹੀ ਨਹੀਂ ਕਿ ਕੇਵਲ ਘਾਲ ਦੀ ਕਮਾਈ ਨੂੰ ਹੀ ਪ੍ਰਸੰਸਾ ਦਿਤੀ ਸਗੋਂ ਦੂਸਰਿਆਂ ਦਾ ਹੱਕ ਖੋਹ ਕੇ ਖਾਣ ਵਾਲੇ ਵਖਰੇ ਵਖਰੇ ਮਜ਼ਹਬਾਂ ਦੇ ਲੋਕਾਂ ਨੂੰ ਖਾਸ ਤਾੜਨਾ ਭੀ ਕੀਤੀ ਕਿ :—

'ਹੱਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ'

ਇਸ ਤਰਾਂ ਦਾ ਵਿਚਾਰ ਉਹ ਹੀ ਨਿਝੱਕ ਹੋ ਕੇ ਲੋਕਾਂ ਅੱਗੇ

ਰੱਖ ਸਕਦਾ ਹੈ ਜਿਹੜਾ ਆਪ ਕਿਸੀ ਦੇ ਡਰ ਨੂੰ ਨਾ ਮੰਨਦਾ ਹੋਵੇ । ਉਹ
ਤਾਂ ਕੇਵਲ ਪ੍ਰਮਾਤਮਾਂ ਦੇ ਭੈ ਨੂੰ ਮੰਨਣ ਵਾਲੇ ਸਨ ਅਤੇ ਸਚਾ ਸਚਾਈ ਦੇ
ਰਾਹ ਉਤੇ ਚਲਣ ਵਾਲੇ ਸਨ । ਬਾਬਰ ਬਾਦਸ਼ਾਹ ਨੇ ਜਦ ਭਾਰਤ-ਵਰਸ਼
ਉਤੇ ਹਮਲਾ ਕੀਤਾ ਤਾ ਖ਼ੂਨ ਦੀ ਹੋਲੀ ਖੇਡੀ ਗਈ। ਕੋਈ ਭੀ ਇਸ
ਹੱਲੇ ਦੀ ਮਾਰ ਤੋਂ ਨਾਂ ਬਚ ਸਕਿਆ : ਉਸ ਸਮੇਂ ਕੋਈ ਨਿਰਭੈ ਤੇ
ਮਹਾਨ ਆਤਮਾਂ ਹੀ ਮਨੁੱਖਤਾ ਉੱਤੇ ਹੱਥ ਉਠਾਣ ਵਾਲੇ ਨੂੰ, ਸਚੀਆਂ
ਸਚੀਆਂ ਸੁਣਾਉਣ ਦੀ ਦਲੇਰੀ ਕਰ ਸਕਦੀ ਹੈ। ਉਸ ਹਮਲੇ ਦਾ ਗੁਰੂ
ਨਾਨਕ ਜੀ ਨੇ ਇਹਨਾਂ ਸ਼ਬਦਾਂ ਵਿੱਚ ਵਰਨਣ ਕੀਤਾ:—

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ ।
ਆਪੇ ਦੋਸ਼ ਨ ਦੇਈ ਕਰਤੈ ਜਮ ਕਰ ਮੁਗਲ ਚੜ੍ਹਾਇਆ ।
ਏਤੀ ਮਾਰ ਪਈ ਕੁਰਲਾਣੈ ਤੈਂ ਕੀ ਦਰਦ ਨ ਆਇਆ ।
ਕਰਤਾ ਤੂੰ ਸਭਨਾਂ ਕਾ ਸੋਈ ਜੇ ਸਕਤਾ ਸਕਤੈ ਕੋ ਮਾਰੇ
ਤਾਂ ਮਨ ਰੋਸ ਨਾ ਕੋਈ ।

ਮਾਨਵਤਾ ਦਾ ਨਾਸ਼ ਕਰਨ ਵਾਲੇ ਬਾਬਰ ਬਾਦਸ਼ਾਹ ਨੂੰ ਆਪ
ਨੇ 'ਜਗ' ਆਦਿਕ ਸ਼ਬਦਾਂ ਨਾਲ ਸੰਬੋਧਨ ਕੀਤਾ । ਇਥੋਂ ਤੀਕ ਕਿ
ਪਰਮਾਤਮਾਂ ਨੂੰ ਭੀ ਸੱਚ ਸੱਚ ਸੁਣਾਉਣ ਤੋਂ ਕੋਈ ਸੰਕੋਚ ਨਾ ਕੀਤਾ ਅਤੇ
ਕਿਹਾ ਕਿ ਮਾਨਵਤਾ ਨੂੰ ਇਤਨੀ ਮਾਰ ਪੈਣ ਉਤੇ ਭੀ, ਹੇ ਪ੍ਰਮਾਤਮਾਂ !
ਤੈਨੂੰ ਦਰਦ ਨਹੀਂ ਆਂਇਆ ?

"ਏਤੀ ਮਾਰ ਪਈ ਕੁਰਲਾਣੈ ਤੈਂ ਕੀ ਦਰਦ ਨਾ ਆਇਆ"

ਇਹ ਉਹਨਾਂ ਦਾ ਮਾਨਵ-ਪ੍ਰੇਮ ਹੀ ਸੀ ਜੋ ਮਨੁੱਖ ਜਾਤੀ ਦੇ
ਦੁੱਖਾਂ ਨੂੰ ਨਾ ਸਹਾਰਦਾ ਹੋਇਆ 'ਬਾਬਰ-ਵਾਣੀ' ਵਿੱਚ ਕੂਕਾਂ ਮਾਰ
ਉਠਿਆ । ਗੁਰੂ ਨਾਨਕ ਜੀ ਨੇ ਉਸ ਸਮੇਂ ਦੇ ਦੇਸ਼ ਦੇ ਹਾਕਿਮਾਂ ਨੂੰ ਭੀ
ਕੋਸਿਆ ਤੂ ਕਿਹਾ :—

"ਰਤਨ ਵਿਗਾੜ ਵਿਗੋਏ ਕੁਤੀ, ਮੁਇਆ ਸਾਰ ਨਾ ਕਾਈ"

ਭਾਵ ਕਿ ਇਨਹਾਂ ਰਾਜੇ ਰਜਵਾੜਿਆਂ ਨੇ ਹਿੰਦੁਸਤਾਨ ਜਿਹੇ ਰਤਨ ਨੂੰ ਮਿਟੀ ਵਿੱਚ ਮਿਲਾ ਦਿਤਾ ਹੈ ਪਰ ਇਨ੍ਹਾਂ ਦੇ ਮਰ ਜਾਣ ਤੇ ਇਹਨਾਂ ਦੀ ਸਾਰ ਭੀ ਕੋਈ ਨਹੀਂ ਲਏਗਾ। ਆਪਣੇ ਦੇਸ਼ ਦਾ ਸਨਮਾਨ ਖੁਸ ਜਾਣ ਉਤੇ ਉਹਨਾਂ ਨੇ ਮਾਨਵ-ਜਾਤੀ ਨੂੰ ਰਸਾਤਲ ਵਲ ਜਾਣ ਦੇ ਕਾਰਨ ਦਸੇ ਕਿ ਕਿਵੇਂ ਲੋਕ ਝੂਠ, ਪਖੰਡ, ਵਹਿਮ ਤੇ ਭਰਮਾਂ ਵਿੱਚ ਫਸੇ ਹੋਏ ਹਨ ਅਤੇ ਜ਼ਾਤਾਂ ਤੇ ਵੱਖ ਵੱਖ ਵਰਨਾਂ ਵਿੱਚ ਵੰਡੇ ਹੋਏ ਹਨ। ਆਪ ਦੀ ਬਾਣੀ 'ਆਸਾ ਦੀ ਵਾਰ' ਦੇ ਸ਼ਲੋਕਾਂ ਵਿੱਚ ਆਪ ਨੇ ਸਮਾਜ ਦੀਆਂ ਬਿਮਾਰੀਆਂ, ਝੂਠੇ ਕਰਮਕਾਂਡਾ ਪਾਖੰਡ ਤੇ ਫ਼ੋਕਟ ਰਸਮਾਂ ਰਿਵਾਜਾਂ ਦਾ ਕੇਵਲ ਵਰਣਨ ਹੀ ਨਹੀਂ ਕੀਤਾ ਸਗੋਂ ਜ਼ੋਰਦਾਰ ਸ਼ਬਦਾਂ ਵਿੱਚ ਇਹਨਾਂ ਦਾ ਖੰਡਨ ਵੀ ਕੀਤਾ ਹੈ, ਕਥਨੀ ਨੂੰ ਅਮਲੀ ਜਾਮਾ ਭੀ ਪਹਿਨਾਇਆ ਹੈ। ਜਦੋਂ ਗੁਰ ਨਾਨਕ ਜੀ ਨੂੰ ਜਨੇਊ ਪਹਿਨਾਉਣ ਲਗੇ ਤਾਂ ਇਹਨਾਂ ਨੇ ਪੰਡਿਤ ਜੀ ਨੂੰ ਸਪਸ਼ਟ ਸ਼ਬਦਾਂ ਵਿੱਚ ਕਹਿ ਦਿਤਾ :–

ਦਇਆ ਕਪਾਹ ਸੰਤੋਖ ਸੂਤ ਜਤ ਗੰਢੀ ਸਤੁ-ਵਟੁ
ਏ ਜਨੇਊ ਜੀ ਕਾ ਹਈ ਤਾਂ ਪਾਂਡੇ-ਘਤੁ

ਇਸ ਤਰ੍ਹਾਂ ਕਰਨ ਨਾਲ ਉਹਨਾਂ ਨੇ ਜਨੇਊ ਦਾ ਨਿਰਾ ਖੰਡਨ ਹੀ ਨਹੀਂ ਕੀਤਾ ਸਗੋਂ ਪੰਡਿਤ ਜੀ ਨੂੰ ਦਸਿਆ ਕਿ ਮੈਨੂੰ ਐਸਾ ਜਨੇਊ ਚਾਹੀਦਾ ਹੈ ਜਿਸ ਵਿਚ ਦਇਆ ਤੇ ਸੰਤੋਖ ਜਿਹੇ ਗੁਣ ਹੋਣ। ਦੂਜੇ ਪਾਸੇ ਮੁਸਲਮਾਨ ਭਰਾਵਾਂ ਨੂੰ ਭੀ ਇਸ ਗਲ ਦਾ ਗਿਆਨ ਕਰਵਾਇਆ ਕਿ ਕੇਵਲ ਨਮਾਜ਼ ਪੜ੍ਹਨ ਨਾਲ ਹੀ ਅੱਲਾ ਖੁਸ਼ ਨਹੀਂ ਹੋ ਸਕਦਾ ਜ਼ਰੂਰਤ ਤਾਂ ਇਸ ਗਲ ਦੀ ਹੈ ਕਿ ਮਾਨਵ ਨੇਕ ਨੀਅਤ ਹੋ ਕੇ ਨੇਕ ਕੰਮ ਕਰਨ। ਗੁਰੂ ਜੀ ਨੇ ਕਿਹਾ :–

ਪਹਿਲਾ ਹੱਕ, ਹਲਾਲ ਦੋਇ, ਤੀਜੀ ਖੈਰ ਖੁਦਾਇ
ਚੋਥੀ ਨੀਅਤ ਰਾਸ ਕਰ ਪੰਜਵੀਂ ਸਿਫ਼ਤ ਸਲਾਇ।

ਅਸਲ ਵਿਚ ਤਾਂ ਇਹਨਾਂ ਦਾ ਵਿਸ਼ਵਾਸ ਮਾਨਵਤਾ ਅਤੇ ਉਸ

ਲਈ ਪਿਆਰ ਸੀ। ਉਹਨਾਂ ਦਾ ਧਰਮ ਮਨੁੱਖਤਾ ਸੀ ਉਹਨਾਂ ਦਾ ਮਜ਼ਹਬ ਮਨੁੱਖਤਾ ਸੀ। ਇਹੀ ਕਾਰਣ ਹੈ ਕਿ ਉਹ ਕਿਸੇ ਵਿਸ਼ੇਸ਼ ਧਰਮ ਨੂੰ ਮੰਨਣ ਦੀ ਬਜਾਏ ਮਾਨਵਤਾ ਨੂੰ ਹੀ ਸਰੇਸ਼ਟ ਧਰਮ ਮੰਨਦੇ ਹਨ :—

ਸਰਬ ਧਰਮ ਮਹਿ ਸ੍ਰੇਸ਼ਟ ਧਰਮ
ਹਰਿ ਕਾ ਨਾਮੁ ਜਪੁ ਨਿਰਮਲ ਕਰਮ

ਰੰਗ ਨਸਲ, ਜ਼ਾਤ ਦੇ ਵਿਤਕਰਿਆਂ ਦੀ ਨਿਖੇਧੀ ਕਰਦੇ ਹੋਏ ਆਪ ਦਰਸਾਉਂਦੇ ਹਨ ਕਿ :—

ਜਾਤ ਜਨਮ ਨਾ ਪੂਛੀਐ ਸਚ ਕਰ ਲਏ ਬਤਾਏ
ਸਾ ਜਾਤਿ ਸਾ ਪਤ ਹੈ ਜੇਹੇ ਕਰਮ ਕਮਾਇ

ਉਹਨਾਂ ਦੇਖਿਆ ਕਿ ਇਸਤ੍ਰੀ ਜਾਤੀ ਦਾ ਨਿਰਾਦਰ ਕਰਦੇ ਹੋਏ ਲੋਕ ਗ਼ਲਤ ਕੀਮਤਾਂ ਨੂੰ ਅਪਣਾ ਰਹੇ ਹਨ। ਪਰ ਇਹ ਕੋਮਲ ਹਿਰਦਾ ਇਸ ਅਨਿਆਂ ਅਤੇ ਅਤਿਆਚਾਰ ਨੂੰ ਕਿਵੇਂ ਸਹਾਰ ਸਕਦਾ ਸੀ। ਇਸਤ੍ਰੀ ਜਾਤੀ ਦੀ ਵਿਸ਼ੇਸ਼ਤਾ ਦਸਦੇ ਹੋਏ ਗੁਰੂ ਨਾਨਕ ਜੀ ਨੇ ਕਿਹਾ:—

"ਸੋ ਕਿਉਂ ਮੰਦਾ ਆਖੀਐ ਜਿਤੁ ਜੰਮੈ ਰਾਜਾਨੁ"

ਜਦੋਂ ਇਹਨਾਂ ਨੂੰ ਪੁਛਿਆ ਗਿਆ ਕਿ ਸਭ ਸਮਾਜਿਕ ਅਤੇ ਧਾਰਮਿਕ ਭੇਦਾਂ ਦੇ ਰੋਗ ਦਾ ਕੀ ਇਲਾਜ ਹੈ, ਤਾਂ ਇਹਨਾਂ ਨੇ ਸਰਬ-ਸਾਂਝੀ ਸਚਾਈ ਦਾ ਨਾਦ ਸੁਣਾਇਆ :—

ਸਚੁ ਸਭਨਾਂ ਹੋਇ ਦਾਰੂ ਪਾਪ ਕਢੈ ਧੋਇ ॥

ਉਹਨਾਂ ਦਸਿਆ ਕਿ ਸਚਾਈ ਦੀ ਔਸ਼ਧੀ ਸਦਾ ਹੀ ਮਾਨਵ ਦੀਆਂ ਸਭ ਬੀਮਾਰੀਆਂ ਦੇ ਕੰਮ ਆ ਸਕਦੀ ਹੈ। ਉਹਨਾਂ ਦਾ ਮੁੱਖ ਆਦਰਸ਼ ਮਾਨਵਤਾ ਨੂੰ ਆਤਮਿਕ ਜੀਵਨ ਵਲ ਲਾਉਣਾ ਸੀ ਪਰ ਆਪ ਨੇ ਸੰਸਾਰਿਕ ਜੀਵਨ ਤੋਂ ਉਪਰਾਮ ਹੋਣ ਦੀ ਸਿਖਿਆ ਨਹੀਂ ਦਿਤੀ, ਸਗੋਂ ਸੋਹਣੇ ਢੰਗ ਨਾਲ ਮਾਨਵ ਨੂੰ ਤਾੜਨਾ ਕੀਤੀ ਹੈ ਕਿ ਪਦਾਰਥਾਂ

ਵਿਚ ਵਿਚਰਦਿਆਂ ਹੋਇਆਂ ਆਪਣਾ ਆਪ ਇਹਨਾਂ ਵਿੱਚ ਧੋ ਨਹੀਂ ਦੇਣਾ ਚਾਹੀਦਾ ਕਿਉਂਕਿ ਮਾਨਵ ਦਾ ਅਸਲੀ ਸਹਾਰਾ ਓਹ ਪਰਮਾਤਮਾ ਹੈ :–

ਮੋਤੀ ਤ ਮੰਦਰ ਉਸਰੈ ਰਤਨੀ ਤਾਂ ਹੋਇ ਜੜਾਓ
ਕਸਤੂਰਿ ਕੁਗੂੰ ਅਗਰ ਚੰਦਨ ਲੀਪਿ ਆਵੈ ਚਾਓ
ਮਤ ਦੇਖ ਭੂਲਾ ਵੀਸਰੈ ਤੇਰਾ ਚਿਤ ਨਾ ਆਵੈ ਨਾਉ
ਮੈਂ ਆਪਣਾ ਗੁਰੂ ਪੂਛ ਦੇਖਿਆ ਅਵਰ ਨਾਹੀਂ ਥਾਉ

... ... ... ...

... ... ... ...

ਇਹਨਾਂ ਦੇ ਵਿਚਾਰਾਂ ਦੇ ਅਨੁਸਾਰ ਪਦਾਰਥਾਂ ਤੋਂ ਹੀ ਮਾਨਵ–ਜਾਤੀ ਨੂੰ ਸ਼ਾਂਤੀ ਪ੍ਰਾਪਤ ਨਹੀਂ ਹੋ ਸਕਦੀ ਇਸ ਲਈ ਇਹਨਾਂ ਕਿਹਾ:–

"ਭਗਤ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚ ਉਦਾਸੀ"

ਮਾਨਵ ਜੀਵਨ ਨੂੰ ਯਥਾਰਥ ਤੋਂ ਦੂਰ ਭਜਣ ਦੀ ਪ੍ਰੇਰਨਾ ਨਹੀਂ ਦਿਤੀ, ਸਗੋਂ ਇਕ ਸੋਹਣੀ ਸੁਲਝੀ ਹੋਈ ਜ਼ਿੰਦਗੀ ਬਿਤਾਉਣ ਲਈ ਕਿਹਾ, ਕਿਉਂਕਿ ਆਪ ਦੇ ਵਿਚਾਰਾਂ ਅਨੁਸਾਰ:–

'ਹਸੰਦਿਆਂ ਪਹਿਨੰਦਿਆਂ ਖਲੰਦਿਆਂ ਵਿਚੈ ਹੋਵੈ ਮੁਕਤ'

ਇਹ ਸਭ ਸੱਚ ਦੀਆਂ ਗੂੰਜਦੀਆਂ ਅਵਾਜ਼ਾਂ ਹਨ ਜੋ ਕਿ ਇਹਨਾਂ ਨੇ ਮਾਨਵ ਦੀ ਭਲਾਈ ਲਈ ਉਚੀਆਂ ਕੀਤੀਆਂ ।

ਗੁਰੂ ਨਾਨਕ ਦੀ ਬਾਣੀ ਕਿਸੀ ਖਾਸ ਦੇਸ਼, ਧਰਮ, ਜਾਤੀ, ਕੌਮ, ਰੰਗ ਜਾਂ ਨਸਲ ਦੇ ਲਈ ਹੀ ਨਹੀਂ ਸਗੋਂ ਸਾਰੇ ਵਿਸ਼ਵ ਨੂੰ ਮਾਨਵ-ਮਾਲਾ ਵਿੱਚ ਪ੍ਰੋਣ ਲਈ ਹੈ, ਇਕ ਐਸੇ ਸਮਾਜ ਦੀ ਸਿਰਜਨਾ ਕਰਨ ਲਈ ਹੈ ਜਿਸ ਵਿੱਚ ਸਭ ਭੇਦ-ਭਾਵ ਮਿਟਾ ਕੇ ਅੰਤਰ-ਰਾਸ਼ਟਰੀ ਸਾਂਝ ਦੀ ਪਰੇਰਨਾ

ਹੈ। ਇਹਨਾਂ ਦਾ ਵਿਵਹਾਰ ਨਿਜ ਤਕ ਹੀ ਸੀਮਤ ਨਹੀਂ ਸੀ।

ਮਾਨਵ-ਪ੍ਰੇਮ ਦਾ ਸੰਦੇਸ਼ ਦੇਣ ਲਈ ਇਹਨਾਂ ਨੇ ਦੇਸ਼ ਦੇਸ਼ਾਂਤਰਾਂ ਦਾ ਉਸ ਸਮੇਂ ਰਟਨ ਕੀਤਾ ਜਦੋਂ ਆਉਣ ਜਾਣ ਦੇ ਸਾਧਨ ਬੜੇ ਕਠਿਨ ਸਨ। ਇਹਨਾਂ ਸਭ ਗਲਾਂ ਤੋਂ ਜ਼ਾਹਿਰ ਹੁੰਦਾ ਹੈ ਕਿ ਉਹਨਾਂ ਦਾ ਉਪਦੇਸ਼ ਕਿਸੀ ਧਰਮ, ਮਜ਼ਹਬ, ਜ਼ਾਤੀ, ਬੋਲੀ ਅਤੇ ਦੇਸ਼ ਦੀਆਂ ਸੀਮਾਵਾਂ ਤਕ ਸੀਮਿਤ ਨਹੀਂ ਸੀ ਸਗੋਂ ਭੁਲੇ ਭਟਕੇ ਲੋਕਾਂ ਨੂੰ ਆਕਰਸ਼ਿਤ ਕਰਕੇ ਮਾਨਵ ਤਾਂ ਇਕ ਪਾਸੇ ਰਿਹਾ ਰਾਖਸ਼ਾਂ ਨੂੰ ਭੀ ਮਾਨਵਤਾ ਦੇ ਪੁਤਲੇ ਬਣਾ ਦੇਣਾ ਸੀ। ਇਹਨਾਂ ਦੀ ਬਾਣੀ ਅਮਰ ਬਾਣੀ ਹੈ ਜਿਸ ਵਿੱਚ ਜਨਤਾ ਲਈ ਪਿਆਰ, ਲੋਕਾਂ ਦੇ ਕਲਿਆਣ ਲਈ ਸਿਧਾਂਤ ਅਤੇ ਮਾਨਵ ਦੇ ਧੜਕਦੇ ਹੋਏ ਦਿਲ ਦੀ ਪੁਕਾਰ ਹੈ।

# ਉਤਰੀ ਭਾਰਤੀ ਭਾਸ਼ਾਵਾਂ ਦੀ ਸਾਂਝ
# ਤੇ
# ਪੰਜਾਬੀ ਉੱਤੇ ਹਿੰਦਵੀ ਅਤੇ ਹਿੰਦੀ ਦਾ ਪ੍ਰਭਾਵ

ਆਧੁਨਿਕ ਭਾਰਤੀ ਭਾਸ਼ਾਵਾਂ ਦੀ ਪਰਸਪਰ ਕਾਫ਼ੀ ਸਾਂਝ ਦਿਖਾਈ ਦੇਂਦੀ ਹੈ। ਇਹਨਾਂ ਦੇ ਕਈ ਸ਼ਬਦ ਥੋੜੇ ਜਿਹੇ ਵਖਰੇ ਢੰਗ ਨਾਲ ਬੋਲਣ ਜਾਂ ਉਚਾਰਨ ਭੇਦ ਤੋਂ ਇਲਾਵਾ ਆਪਿਸ ਵਿੱਚ ਮਿਲਦੇ ਹਨ। ਵਿਆਕਰਣ ਦੇ ਬਹੁਤ ਸਾਰੇ ਨਿਯਮ ਮਿਲਦੇ ਹਨ, ਵਾਕਾਂ ਤੇ ਸ਼ਬਦਾਂ ਦੀ ਬਣਤਰ ਤੇ ਬਣਤਰ-ਢੰਗ ਵੀ ਮਿਲਦੇ ਹਨ। ਇਸ ਸਾਂਝ ਨੂੰ ਦੇਖ ਕੇ ਇਸ ਗੱਲ ਦਾ ਅਨੁਮਾਨ ਲਗਾਇਆ ਜਾ ਸ਼ਕਦਾ ਹੈ ਕਿ ਕੁਝ ਹਦ ਤੀਕ ਇਹਨਾਂ ਭਾਸ਼ਾਵਾਂ ਦਾ ਸੋਮਾ ਇਕ ਹੀ ਹੈ। ਹਾਂ ਇਤਨਾ ਜ਼ਰੂਰ ਹੈ ਕਿ ਆਰੰਭ ਤੋਂ ਲੈ ਕੇ ਹੁਣ ਤੀਕ ਬਹੁਤ ਲੰਬੀ ਯਾਤਰਾ ਦੇ ਕਾਰਨ, ਤੇ ਵੱਖ ਵੱਖ ਰਸਤਿਆਂ 'ਤੇ ਪੈਣ ਦੇ ਕਾਰਨ ਕੁਝ ਸਾਂਝਾਂ ਖੋਹ ਬੈਠੀਆਂ ਹਨ ਤੇ ਕੁਝ ਕੁ ਨਵੀਨ ਸਾਂਝਾ ਪ੍ਰਾਪਤ ਕਰ ਲਈਆਂ ਹਨ।

ਵਿਚਾਰ ਇਹ ਉਠਦਾ ਹੈ ਕਿ ਆਖ਼ਰ ਉਹ ਕਿਹੜਾ ਸੋਮਾ ਹੈ ਜੋ

ਕਿ ਇਹਨਾਂ ਸਭਨਾਂ ਭਾਸ਼ਾਵਾਂ ਦਾ ਜਨਮਦਾਤਾ ਹੈ ? ਇਹ ਤਾਂ ਪ੍ਰਤੱਖ ਹੀ ਹੈ ਕਿ ਬੋਲੀ ਦਾ ਵਿਕਾਸ ਸਮਾਜ ਵਿਚੋਂ ਹੁੰਦਾ ਹੈ । ਸਮੇਂ ਸਮੇਂ ਹਰ ਬੋਲੀ ਵਿੱਚ ਪ੍ਰੀਵਰਤਨ ਭੀ ਹੁੰਦੇ ਰਹਿੰਦੇ ਹਨ ਤੇ ਇਸ ਵਿੱਚ ਹੀ ਬੋਲੀ ਦਾ ਜੀਵਨ ਛੁਪਿਆ ਹੁੰਦਾ ਹੈ । ਖੜੋਤੀ ਬੋਲੀ ਜਾਂ ਅਣਬਦਲੀ ਬੋਲੀ ਮ੍ਰਿਤਕ ਹੁੰਦੀ ਹੈ ਸੋ ਇਹ ਜ਼ਰੂਰੀ ਹੈ ਕਿ ਇਕ ਬੋਲੀ ਤੋਂ ਦੂਜੀ ਬੋਲੀ ਪ੍ਰਭਾਵਿਤ ਹੋ ਕੇ ਆਪਿਸ ਵਿੱਚ ਲੈਣ ਦੇਣ ਦੀ ਸਾਂਝ ਬਣਾਈ ਰਖੇ । ਪਰ-ਸਥਿਤੀਆਂ ਦੇ ਉਤਪੰਨ ਹੋਣ ਨਾਲ ਬੋਲੀ ਦਾ ਰੂਪ ਭੀ ਹੋਰ ਹੋ ਜਾਂਦਾ ਹੈ। ਅੱਡ ਅੱਡ ਨਸਲਾਂ ਤੋਂ ਆਈਆਂ ਭਿੰਨ ਭਿੰਨ ਕੌਮਾਂ ਜਦੋਂ ਰਾਜਨੀਤਕ ਜਾਂ ਆਰਥਕ ਕਾਰਨਾਂ ਕਰਕੇ ਇਕੱਠੀਆਂ ਹੋ ਜਾਂਦੀਆਂ ਹਨ ਤਾਂ ਉਹਨਾਂ ਦੇ ਪਰਸਪਰ ਸੰਬੰਧ ਦਾ ਜਿਥੇ ਸਾਂਸਕ੍ਰਿਤਕ ਅਤੇ ਨਿਤਾਪ੍ਰਤੀ ਜੀਵਨ 'ਤੇ ਪ੍ਰਭਾਵ ਪੈਂਦਾ ਹੈ ਉਥੇ ਉਸ ਦੇਸ਼ ਦੀ ਬੋਲੀ ਵੀ ਪ੍ਰਭਾਵਿਤ ਹੁੰਦੀ ਹੈ । ਕੌਮਾਂ ਦੇ ਸਮੇਲਨ ਦੀਆਂ ਮਿਸਾਲਾਂ ਪੰਜਾਬ ਪ੍ਰਾਂਤ ਵਿੱਚ ਅਧਿਕਤਰ ਮਿਲਦੀਆਂ ਹਨ ਜਿਹਨਾਂ ਕਰਕੇ ਪੰਜਾਬੀ ਬੋਲੀ ਹੋਰਨਾਂ ਬੋਲੀਆਂ ਤੋਂ ਵਧੇਰੇ ਪ੍ਰਭਾਵਿਤ ਹੁੰਦੀ ਰਹੀ । ਵਸਨੀਕਾਂ ਦੀ ਅਦਲਾ-ਬਦਲੀ ਅਤੇ ਮੇਲ ਜੋਲ ਨਾਲ ਵੀ ਕਈ ਨਵੇਂ ਸ਼ਬਦ ਤੇ ਨਵੀਆਂ ਧੁਨੀਆਂ ਇੱਕ ਦੂਜੀ ਬੋਲੀ ਵਿੱਚ ਪ੍ਰਵੇਸ਼ ਕਰ ਲੈਂਦੀਆਂ ਹਨ ।

ਭਾਸ਼ਾ ਵਿਗਿਆਨੀਆਂ ਨੇ ਖੋਜ ਤੋਂ ਬਾਅਦ ਸੰਸਾਰ ਦੀਆਂ ਸਾਰੀਆਂ ਬੋਲੀਆਂ ਨੂੰ ਭਿੰਨ ਭਿੰਨ ਪਰੀਵਾਰਾਂ ਵਿੱਚ ਵੰਡਿਆ ਹੈ । ਹਿੰਦ-ਯੂਰਪੀ ਪਰੀਵਾਰਾਂ ਵਿਚੋਂ ਸਾਡੀਆਂ ਭਾਰਤੀ ਬੋਲੀਆਂ ਨਾਲ ਸੰਬੰਧਤ ਇੰਡੋ-ਆਰੀਆ ਪਰੀਵਾਰ ਹੈ ਜਿਸ ਦੀਆਂ ਅਗੋਂ ਕੁਝ ਸ਼ਾਖਾਂ ਮਿੱਥੀਆਂ ਹਨ । ਸਾਡੀਆਂ ਆਧੁਨਿਕ ਬੋਲੀਆਂ ਭਾਰਤੀ ਸ਼ਾਖ਼ਾਂ ਵਿਚੋਂ ਉਤਪੰਨ ਹੋਈਆਂ ਮੰਨੀਆਂ ਗਈਆਂ ਹਨ ਜਿਸ ਤੋਂ ਕਿ ਪੰਜਾਬੀ, ਹਿੰਦੀ ਤੇ ਹੋਰ ਆਧੁਨਿਕ ਭਾਰਤੀ ਭਾਸ਼ਾਵਾਂ ਵਿਗਸੀਆਂ ਹਨ । ਕਈ ਤਾਂ ਪੰਜਾਬੀ ਦਾ ਮੂਲ ਸੋਮਾ ਵੈਦਿਕ ਸੰਸਕ੍ਰਿਤੀ ਨੂੰ ਮੰਨਦੇ ਹਨ ਜਿਹੜਾ ਬੋਲੀ ਦਾ ਰੂਪ ਸੰਸਕ੍ਰਿਤ ਦੇ ਨਿਯਮਬੰਧ ਹੋਣ ਤੋਂ ਪਹਿਲਾਂ ਦਾ ਰੂਪ ਜਾਣਿਆ ਗਿਆ ਹੈ । ਇਸਦਾ ਸਪਸ਼ਟ ਕਾਰਨ ਇਹ ਹੈ ਕਿ ਪੰਜਾਬੀ ਭਾਸ਼ਾ ਵਿੱਚ ਸੰਜੋਗਾਤਮਕ ਸ਼ਬਦ ਰੂਪ

ਵੀ ਹੋਰਨਾਂ ਭਾਸ਼ਾਵਾਂ ਨਾਲੋਂ ਵਧੇਰੇ ਮਿਲਦੇ ਹਨ ।

ਸੋ ਇਹਨਾਂ ਭਾਸ਼ਾਵਾਂ ਦੇ ਸੋਮੇ ਨੂੰ ਕੁਝ ਕੁ ਜਾਣਨ ਦੇ ਬਾਅਦ ਅਤੇ
ਇਕ ਭਾਸ਼ਾ ਦਾ ਦੂਜੀ ਭਾਸ਼ਾ ਤੋਂ ਪ੍ਰਭਾਵਿਤ ਹੋਣ ਦੇ ਕਾਰਨ ਜਾਣਨ ਤੋਂ
ਬਾਅਦ ਜਦ ਕਿ ਅਸੀਂ ਇਸ ਸਿਟੇ ਤੇ ਪੁਜ ਗਏ ਹਾਂ ਕਿ ਸ਼ਬਦਾਂ ਦਾ
ਵਟਾਂਦਰਾ, ਵਿਚਾਰਾਂ ਦਾ ਵਟਾਂਦਰਾ ਕਿਵੇਂ ਇੱਕ ਦੂਜੀ ਬੋਲੀ ਵਿੱਚ ਹੁੰਦਾ ਹੈ
ਤਾਂ ਅਸਾਂ ਹੁਣ ਇਸ ਬਾਰੇ ਜਾਣਨਾ ਹੈ ਕਿ ਪੰਜਾਬੀ ਬੋਲੀ ਤੇ ਇਸਦੇ ਸਾਹਿਤ
'ਤੇ ਹਿੰਦਵੀ ਅਤੇ ਹਿੰਦੀ ਭਾਸ਼ਾ ਦਾ ਸਮੇਂ ਸਮੇਂ ਸਿਰ ਕੀ ਪ੍ਰਭਾਵ ਪਿਆ ।
ਵਧੇਰੇ ਸਪਸ਼ਟ ਕਰਨ ਲਈ ਅਸੀਂ ਕੁਝ ਨਾ ਕੁਝ ਸਮਾਂ ਜਾਂ ਕਾਲ ਨੀਯਤ
ਕਰਦੇ ਹਾਂ ਤਾ ਕਿ ਪਤਾ ਲਗ ਸਕੇ ਕਿ ਕਦੋਂ ਤੇ ਕਿਵੇਂ ਹਿੰਦੀ ਪੰਜਾਬੀ ਦੇ
ਨੇੜੇ ਆਉਂਦੀ ਰਹੀ । ਇਸ ਸੱਮਾਂ-ਵੰਡ ਨੂੰ ਅਸੀਂ ਇਹਨਾਂ ਮੁੱਖ ਭਾਗਾਂ ਵਿੱਚ
ਵੰਡਦੇ ਹਾਂ । ਪਹਿਲਾ ਪ੍ਰਾਚੀਨ ਭਾਸ਼ਾ ਕਾਲ, ਦੂਜਾ ਮਧ-ਕਾਲੀਨ ਭਾਸ਼ਾ ਕਾਲ
ਤੇ ਤੀਜਾ ਆਧੁਨਿਕ ਭਾਸ਼ਾ ਕਾਲ ਤੇ ਸਭ ਤੋਂ ਪ੍ਰਮੁਖ ਕਾਲ ਦੇਸ਼ ਦੀ ਵੰਡ
ਤੋਂ ਬਾਅਦ ਦਾ ਸਮਾਂ । ਇਸ ਵਿੱਚ ਕੋਈ ਸੰਦੇਹ ਨਹੀਂ ਕਿ ਪੰਜਾਬੀ ਭਾਸ਼ਾ
ਮੁੱਢ ਤੋਂ ਲੈ ਕੇ ਅਜ ਤੀਕ ਆਮ ਜਨਤਾ ਦੀ ਭਾਸ਼ਾ ਹੀ ਰਹੀ ਹੈ । ਇਹ ਹੀ
ਵਿਸ਼ੇਸ਼ ਕਾਰਨ ਹੈ ਕਿ ਇਸ ਬੋਲੀ ਵਿੱਚ ਬਿਨਾਂ ਕਿਸੇ ਸੰਦੇਹ ਦੇ ਕਈ ਸ਼ਬਦ
ਤੇ ਵਿਚਾਰ ਹੋਰਨਾਂ ਬੋਲੀਆਂ ਦੇ ਵਿਚਰਦੇ ਰਹੇ । ਪੁਰਾਤਨ ਕਾਲ ਵਿੱਚ ਜੋਗੀ
ਜਾਂ ਸਿੱਧ ਜਿਹਨਾਂ ਦਾ ਗੜ੍ਹ ਪੰਜਾਬ ਦੇਸ ਹੀ ਮੰਨਿਆ ਗਿਆ ਹੈ ਉਹਨਾਂ ਨੇ
ਆਪਣੇ ਮਤ ਦਾ ਪ੍ਰਚਾਰ ਕਰਨ ਲਈ ਸਾਹਿਤ ਰਚਿਆ । ਇਹ ਰਚਨਾ
ਕਿਹੜੀ ਬੋਲੀ ਵਿੱਚ ਸੀ ? ਇਸ ਬਾਰੇ ਪੂਰੇ ਤੌਰ 'ਤੇ ਕੁਝ ਵੀ ਨਹੀਂ ਕਿਹਾ
ਜਾ ਸਕਦਾ ਕਿਉਂ ਕਿ ਲਿਖਤੀ ਰੂਪ ਵਿੱਚ ਜੋ ਕੁਝ ਭੀ ਮਿਲਦਾ ਹੈ ਇਹ
ਬਾਅਦ ਵਿੱਚ ਕਲਮਬੰਦ ਹੋਇਆ ਹੈ ਤੇ ਮੌਖਿਕ ਬਚਨਾਂ ਵਿੱਚ ਪ੍ਰੀਵਰਤਨ
ਆਉਣੇ ਸੰਭਵ ਹਨ । ਪਰ ਕਈ ਖੋਜੀਆਂ ਨੇ ਇਨਾਂ ਜੋਗੀਆਂ ਦੀ ਬਾਣੀ
ਵਿੱਚ ਪੰਜਾਬੀ, ਰਾਜਸਥਾਨੀ ਤੇ ਹਿੰਦੀ ਦਾ ਰਲਾ ਦਸਿਆ ਹੈ । ਉਦਾਹਰਣ
ਵਜੋਂ :—

ਹਸਿਬਾ ਖੇਲਿਬਾ ਗਾਇਬਾ ਗੀਤ ॥

ਦ੍ਰਿੜ ਕਰ ਰਾਖਿ ਅਪਨਾ ਚੀਤ ॥

'ਅਪਨਾ' ਸ਼ਬਦ ਵਿੱਚ ਪੰਜਾਬੀ ਦਾ ਝਾਉਲਾ ਪੈਂਦਾ ਹੈ ਭਾਵੇਂ ਇਹ ਸ਼ਬਦ ਹੋਰਨਾਂ ਬੋਲੀਆਂ ਵਿੱਚ ਭੀ ਮਿਲਦਾ ਹੈ । 'ਹਸਿਬਾ, ਖੇਲਿਬਾ ਤੇ ਗਾਇਬਾ' ਰਾਜਸਥਾਨੀ ਸ਼ਬਦ ਹਨ। ਸੋ ਨਾਥਾਂ ਜੋਗੀਆਂ ਨੇ ਪਹਿਲਾਂ ਪਹਿਲ ਲੋਕ ਬੋਲੀਆਂ ਨੂੰ ਆਪਣੇ ਧਾਰਮਕ ਸਿਧਾਂਤਾਂ ਦੇ ਪਰਚਾਰ ਲਈ ਵਰਤੋਂ ਵਿੱਚ ਲਿਆਂਦਾ। ਸੋ ਇਸ ਸੰਤ ਭਾਸ਼ਾ ਦਾ ਗੂੜ ਅਧਾਰ ਪੰਜਾਬੀ ਮਿਲੀ ਖੜੀ ਬੋਲੀ ਹੈ ਜਿਸ ਨੂੰ ਕਿ ਮਿਲਦੀ ਬੋਲੀ ਜਾਂ ਹਿੰਦਵੀ ਜਾਂ ਸਾਧੂ ਭਾਸ਼ਾ ਕਿਹਾ ਜਾ ਸਕਦਾ ਹੈ ਜਿਸ ਵਿੱਚ ਕਿ ਹਿੰਦੀ ਦਾ ਮਿਲਵਾਂ ਰੂਪ ਸਪਸ਼ਟ ਹੈ। ਸੋ ਐਸੀ ਰਚਨਾ ਦਾ ਪ੍ਰਭਾਵ ਉਸ ਸਮੇਂ ਦੇ ਸਾਹਿਤ ਤੇ ਪੈਂਦਾ ਹੀ ਰਿਹਾ ਹੈ। ਜਿਵੇਂ ਕਿ ਪੰਜਾਬ ਦੇ ਕਿੱਸਿਆਂ ਰਾਜਾ ਰਸਾਲੂ, ਰਾਜਾ ਗੋਪੀ ਚੰਦ, ਪੂਰਨ ਭਗਤ ਆਦਿ ਵਿੱਚ ਜੋਗੀਆਂ ਦਾ ਜਾਂ ਇਹਨਾਂ ਦੀ ਬਾਣੀ ਦਾ ਕੇਵਲ ਜ਼ਿਕਰ ਹੀ ਨਹੀਂ ਆਉਂਦਾ ਬਲਕਿ ਇਹਨਾਂ ਦੀ ਵਿਸ਼ੇਸ਼ ਥਾਂ ਭੀ ਹੈ। ਫਿਰ ਗੁਰੂ ਨਾਨਕ ਜੀ ਨਾਲ ਹੋਈਆਂ ਸਿਧ ਗੋਸ਼ਟੀਆਂ ਆਦਿ ਦਾ ਉਸ ਵੇਲੇ ਦੇ ਸਾਹਿਤ 'ਤੇ ਪ੍ਰਭਾਵ ਹੋਣਾ ਅਤੀ ਜ਼ਰੂਰੀ ਹੈ।

ਮੁਸਲਮਾਨ ਲਿਖਾਰੀਆਂ ਦੀ ਪੰਜਾਬੀ ਮਧ ਕਾਲੀਨ ਸਾਹਿਤ ਨੂੰ ਬੜੀ ਭਾਰੀ ਦੇਣ ਹੈ। ਪਹਿਲਾਂ ਪਹਿਲ ਇਹ ਲਿਖਾਰੀ ਵੀ ਬਾਵਜੂਦ ਇਸਦੇ ਕਿ ਪੰਜਾਬੀ ਪੂਰੀ ਤਰਾਂ ਨਾ ਕੇਵਲ ਵਜੂਦ ਵਿੱਚ ਹੀ ਆ ਚੁਕੀ ਸੀ, ਸਗੋਂ ਵਿਕਾਸ ਦੀਆਂ ਪੌੜੀਆਂ ਚੜ੍ਹਨੀਆਂ ਭੀ ਆਰੰਭ ਕਰ ਚੁਕੀ ਸੀ ਤੇ ਆਪ ਭੀ ਇਸ ਬੋਲੀ ਵਿੱਚ ਰਚਨਾਂ ਕਰ ਰਹੇ ਸਨ । ਪਰ ਫਿਰ ਭੀ ਇਸ ਬੋਲੀ ਨੂੰ ਸੰਬੋਧਨ ਕਰਨ ਲਗਿਆਂ ਭੁਲੇਖਾ ਖਾਂਦੇ ਹੀ ਰਹੇ ਹਨ ਇਥੋਂ ਤਕ ਕਿ ਇਕ ਮੁਸਲ-ਮਾਨ ਲਿਖਾਰੀ ਠੇਠ ਪੰਜਾਬੀ ਰਚਨਾ ਕਰਦਿਆਂ ਇਹ ਭੀ ਲਿਖ ਗਿਆ ਕਿ:—

"ਇਕ ਦਿਨ ਬੈਠਿਆਂ ਮੇਰੇ ਦਿਲ ਵਿਚ ਆਇਆ ਖ਼ਿਆਲ,
ਹਿੰਦਵੀ ਵਿਚ ਪੈਗੰਬਰਾਂ ਦਾ ਕੁਝ ਲਿਖਾਂ ਹਾਲ।"

ਜਾਂ ਇਉਂ ਕਹਿ ਲਵੋ ਕਿ ਇਹ ਸਭ ਜੋਗੀਆਂ ਦੀ ਬੋਲੀ ਜਿਸਵਿਚ ਸਾਧ ਭਾਸ਼ਾ ਤੇ

ਹਿੰਦਵੀ ਦਾ ਵਧੇਰੇ ਜ਼ੋਰ ਹੋਣ ਕਰਕੇ ਇਸ ਤਰ੍ਹਾਂ ਕਹਿ ਕੇ ਪੁਕਾਰੀ ਜਾਂਦੀ ਰਹੀ, ਭਾਵੇਂ ਉਹ ਸਪਸ਼ਟ ਤੌਰ 'ਤੇ ਹਿੰਦੀ ਭਾਸ਼ਾ ਨਹੀਂ ਕਹੀ ਜਾ ਸਕਦੀ। ਏਸੇ ਕਾਲ ਵਿਚ ਹਿੰਦੂ ਭਗਤ, ਮੁਸਲਮਾਨ ਫ਼ਕੀਰ ਤੇ ਗੁਰੂ ਸਾਹਿਬਾਂ ਦੀ ਬੋਲੀ ਕੇਂਦਰੀ ਪੰਜਾਬੀ ਉਤੇ ਭੀ ਟਾਂਵੀ ਟਾਂਵੀ ਥਾਂ 'ਤੇ ਹਿੰਦਵੀ ਦੀ ਪੁਠ ਚੜ੍ਹੀ ਦਿਖਾਈ ਦਿੰਦੀ ਹੈ। ਜਿਵੇਂ ਗੁਰੂ ਅਰਜਨ ਦੇਵ ਜੀ ਦੀ ਬਾਣੀ ਤੋਂ ਪ੍ਰਤੱਖ ਹੈ:—

ਮੂਲਾਲਨ ਸਿਉਂ ਪ੍ਰੀਤਿ ਬਨੀ
ਤੋਰੀ ਨਾ ਤੂਟੇ ਛੋਰੀ ਨਾ ਛੂਟੇ
ਐਸੀ ਮਾਧਉ ਖਿੰਚ ਤਨੀ।

ਦਿਨਸ ਰੈਨਿ ਮਨ ਮਾਹਿ ਬਸਤ ਹੈ
ਤੂੰ ਕਰਿ ਕਿਰਪਾ ਪ੍ਰਭ ਆਪਨੀ।

ਬਲਿ ਬਲਿ ਜਾਉਂ ਸਿਆਮ ਸੁੰਦਰ ਕਉ
ਅਕਥ ਕਥਾ ਜਾਂ ਕੀ ਬਾਤ ਸੁਨੀ।

ਇਸ ਸਮੇਂ ਕੁਝ ਕੁ ਹਿੰਦੂ ਅਤੇ ਮੁਸਲਮਾਨ ਕਵੀ ਵਲੀ ਰਾਮ, ਸੰਤ ਰੇਨ, ਧੰਨਾ ਭਗਤ, ਕਬੀਰ, ਨਾਮ ਦੇਵ, ਰਵਿਦਾਸ ਆਦਿ ਨੇ ਭੀ ਬਾਣੀ ਰਚੀ। ਇਹਨਾਂ ਸਾਰਿਆਂ ਦੀ ਬੋਲੀ ਰਲਵੀਂ ਜਿਹੀ ਹਿੰਦੀ ਪੰਜਾਬੀ ਹੈ ਜੋ ਕਿ ਪੰਜਾਬੀ ਸਾਹਿਤ ਦੇ ਅਮੁਲ ਖ਼ਜਾਨੇ ਦਾ ਹੀ ਭਾਗ ਹੈ। ਉਦਾਹਰਣ ਦੇ ਤੌਰ 'ਤੇ ਸੰਤ ਰੇਣ ਦੇ ਇਸ ਕਾਵਿਬੰਧ ਵਿਚ ਹਿੰਦਵੀ ਅਤੇ ਹਿੰਦੀ ਬੋਲੀ ਦਾ ਪ੍ਰਭਾਵ ਤੇ ਵਿਚਾਰਧਾਰਾ ਤੋਂ ਅਨੁਮਾਨ ਲਗਾਇਆ ਜਾ ਸਕਦਾ ਹੈ:—

ਕਰਨੀ ਬਿਨ ਏਕ ਮਜੂਰ ਭੇਦ
ਕਰਨੀ ਬਿਨ ਏਕ ਭਏ ਸੁ ਭਿਖਾਰੀ

ਘਰਿ ਹੀ ਘਰਿ ਮਾਂਗਤਿ ਭੀਖ ਫਿਰੈ
ਚੁਟਕੀ ਚੁਟਕੀ ਭਰਿ ਅੰਨ ਉਦਾਰੀ

ਕਰਨੀ ਬਿਨ ਮਾਨ ਨਾ ਪਾਨ ਕਛੂ

ਨਾ ਇਹਾ ਸੂ ਨਾ ਹੀ ਪਰਲੋਕ ਮਝਾਰੀ

ਇਮ ਸੰਤਿਹ ਰੇਣ ਕਹੈ ਜਗ ਮੈਂ

ਕਰਨੀ ਬਿਨ ਜੀਵ ਲਹੈ ਦੁਖ ਭਾਰੀ

ਕਬੀਰ ਜੀ ਦੀ ਕਾਫ਼ੀ ਦਾ ਪੰਜਾਬੀ-ਹਿੰਦੀ ਲਹਿਜਾ ਵੀ ਧਿਆਨ ਯੋਗ ਹੈ।

ਆਧੁਨਿਕ ਪੰਜਾਬੀ ਸਾਹਿਤ ਉਨੀਵੀਂ ਸਦੀ ਦੇ ਅੰਤਲੇ ਦਹਾਕਿਆਂ ਤੋਂ ਬਾਅਦ ਦੀ ਉਪਜ ਹੈ। ਇਸ ਸਮੇਂ ਦਾ ਸਾਹਿਤ ਨਵੀਆਂ ਲੀਹਾਂ ਨੂੰ ਅਪਣਾਉਂਦਾ ਹੈ। ਇਹ ਕਾਲ ਸਾਹਿਤ ਦੀ ਬਹੁਮੁਖੀ ਉਨਤੀ ਤੇ ਵਿਕਾਸ ਦਾ ਹੈ। ਸਾਹਿਤ ਦੇ ਅਨੇਕ ਰੂਪਾਂ ਦੀ ਇਸ ਕਾਲ ਵਿਚ ਰਚਨਾ ਹੋਈ। ਆਵਾਜਾਈ ਦੇ ਸਾਧਣਾਂ ਨੇ ਤਰਕੀ ਕੀਤੀ ਤੇ ਸੰਸਾਰ ਨੂੰ ਇਕ ਇਕਾਈ ਵਿਚ ਬੰਨ੍ਹ ਦਿਤਾ। ਇਸ ਤਰ੍ਹਾਂ ਸਾਹਿਤ ਤੇ ਸੰਸਕ੍ਰਿਤੀ ਦਾ ਪਰਸਪਰ ਸੰਪਰਕ ਵਧਿਆ। ਇਸ ਕਾਲ ਦੇ ਆਰੰਭਕ ਸਮੇਂ ਵਿਚ ਹਿੰਦੀ ਦੇ ਕਈ ਗ੍ਰੰਥਾਂ ਦਾ ਪੰਜਾਬੀ ਵਿਚ ਉਲਥਾ ਹੋਇਆ ਜਿਵੇਂ ਕਿ ਗੀਤਾ ਯੋਗ ਵਸ਼ਿਸ਼ਟ, ਉਪਨਿਸ਼ਦਾਂ ਆਦਿਕ ਦਾ। ਆਮ ਆਵਾਜਾਈ ਦੇ ਕਾਰਨ ਲੋਕਾਂ ਦਾ ਮੇਲ ਜੋਲ ਵਧਣ ਨਾਲ ਐਸੀਆਂ ਪਰਸਥਿਤੀਆਂ ਉਤਪੰਨ ਹੋਈਆਂ ਕਿ ਇਕ ਦੂਜੀ ਭਾਸ਼ਾ ਦੀ ਅਗੇ ਨਾਲੋਂ ਸਪਸ਼ਟ ਤੌਰ ਉਤੇ ਸਾਂਝ ਵਧਦੀ ਦਿਖਾਈ ਦਿਤੀ।

ਪੰਜਾਬੀ ਸਾਹਿਤ ਦਾ ਉਘਾ ਨਾਵਲਕਾਰ ਨਾਨਕ ਸਿੰਘ ਹਿੰਦੀ ਸਾਹਿਤ ਦੇ ਨਾਵਲਕਾਰ ਮੁਨਸ਼ੀ ਪ੍ਰੇਮ ਚੰਦ ਦੇ ਨਾਵਲਾਂ ਤੋਂ ਪ੍ਰਭਾਵਿਤ ਹੋਇਆ ਤੇ ਅੱਜ ਤੀਕ ਹਿੰਦੀ ਨਾਵਲ ਦੀ ਤਕਨੀਕ ਨੂੰ ਅਪਣਾਉਂਦਿਆਂ ਹੋਇਆਂ ਕਈ ਦਰਜਨਾਂ ਨਾਵਲ ਪੰਜਾਬੀ ਸਾਹਿਤ ਨੂੰ ਦੇ ਚੁਕਿਆ ਹੈ। ਹਿੰਦੀ ਨਾਵਲਾਂ ਦੇ ਸਮਾਜਿਕ ਤੇ ਸਭਿਆਚਾਰਕ ਵਿਸ਼ਿਆਂ ਨੂੰ ਪੰਜਾਬੀ ਨਾਵਲਾਂ ਵਿਚ ਲਿਆਂਦਾ ਹੈ। ਕਈ ਨਾਵਲ ਤੇ ਹਿੰਦੀ ਸਾਹਿਤ ਦੇ ਹੋਰ ਰੂਪ ਭੀ ਪੰਜਾਬੀ ਭਾਸ਼ਾ ਵਿਚ ਉਲਥਾਏ ਗਏ ਹਨ।

ਨਿਰਸੰਦੇਹ ਦੇਸ਼ ਦੀ ਵੰਡ ਤੋਂ ਪਿਛੋਂ ਸਾਡੇ ਦੇਸ਼ ਦੀ ਹਰ ਬੋਲੀ ਵਿਚ ਚੋਖਾ ਸਾਹਿਤ ਰਚਿਆ ਗਿਆ ਹੈ। ਇਸ ਸਾਹਿਤ ਭੰਡਾਰੇ ਨੂੰ ਮੁੱਖ ਰਖਦੇ ਇਹ ਸਮਾਂ ਸਾਹਿਤ ਦਾ ਪ੍ਰਮੁਖ ਕਾਲ ਕਹਿਲਾਵਣ ਦਾ ਅਧਿਕਾਰੀ ਹੈ ਕਿਉਂ ਕਿ ਅੱਜ ਦਾ ਸਾਹਿਤ ਸਰਬ-ਵਿਆਪੀ ਤੇ ਵਿਸ਼ਵਵਿਆਪੀ ਸਾਹਿਤ ਹੈ। ਇਹ ਹੀ ਹਾਲ ਪੰਜਾਬੀ ਭਾਸ਼ਾ ਦੇ ਸਾਹਿਤ

ਦਾ ਹੈ । ਪਰ ਸੋਚਣਾ ਇਹ ਹੈ ਕਿ ਇਸ ਪ੍ਰਮੁਖ ਸਾਹਿਤਕ ਕਾਲ ਸਮੇਂ ਹਿੰਦੀ ਨੇ ਪੰਜਾਬੀ ਸਾਹਿਤ ਨੂੰ ਕੀ ਦੇਣ ਦਿਤੀ ਹੈ । ਸਾਡੇ ਇਸ ਵਿਸ਼ਾਲ ਦੇਸ਼ ਦੇ ਕਈ ਪ੍ਰਾਂਤ ਹਨ । ਸਾਰੇ ਦੇਸ਼ ਨੂੰ ਬੋਲੀ ਦੇ ਪੱਖ ਤੋਂ ਇਕ ਬਣਾਉਣ ਲਈ ਤੇ ਕੌਮੀ ਏਕਤਾ ਕਾਇਮ ਕਰਨ ਲਈ ਇਹ ਜ਼ਰੂਰੀ ਸੀ ਕਿ ਦੇਸ਼ ਦੀ ਕੋਈ ਇਕ ਭਾਸ਼ਾ ਇਸ ਕੰਮ ਨੂੰ ਸਿਰੇ ਚੜ੍ਹਾਏ । ਸੋ ਸਾਡੇ ਭਾਰਤ ਦੀ ਇਕ ਪ੍ਰਾਂਤਕ ਬੋਲੀ ਹਿੰਦੀ ਇਸ ਪਦਵੀ ਦੀ ਸੁਆਮੀ ਬਣਨ ਜਾ ਰਹੀ ਹੈ ।

ਇਹ ਤਾਂ ਸਪਸ਼ਟ ਹੀ ਹੈ ਕਿ ਜਿਸ ਬੋਲੀ ਨੂੰ ਸਰਕਾਰ ਦੀ ਵਿਸ਼ੇਸ਼ ਤੌਰ 'ਤੇ ਸਰਪਰਸਤੀ ਮਿਲੇ ਤੇ ਕਿਸੇ ਵਿਸ਼ੇਸ਼ ਕੰਮ ਲਈ ਤਿਆਰ ਕੀਤੀ ਜਾਵੇ ਤਾਂ ਉਸ ਭਾਸ਼ਾ ਦਾ ਪ੍ਰਭਾਵ ਹੋਰਨਾਂ ਬੋਲੀਆਂ ਤੇ ਗਹਿਰਾ 'ਤੇ ਤੀਬਰ ਪੈਣਾ ਹੀ ਹੋਇਆ । ਜਿਵੇਂ ਕਿ ਪਹਿਲਾਂ ਹੀ ਦਸ ਆਏ ਹਾਂ ਕਿ ਬਦਲੀਆਂ ਹੋਈਆਂ ਪਰਸਥਿਤੀਆਂ, ਕੌਮਾਂ ਦਾ ਸੰਮੇਲਨ, ਵਸਨੀਕਾਂ ਦੀ ਅਦਲਾ ਬਦਲੀ ਤੇ ਵਿਸ਼ੇਸ਼ ਕਰਕੇ ਸਥਾਨ ਤੇ ਸਮੇਂ ਦੇ ਕਾਰਨਾਂ ਕਰਕੇ ਭੀ ਪੰਜਾਬੀ ਸਾਹਿਤ ਹਿੰਦੀ ਭਾਸ਼ਾ ਪਾਸੋਂ ਬਹੁਤ ਕੁਝ ਪ੍ਰਾਪਤ ਕਰਦਾ ਰਿਹਾ ਹੈ । ਅੱਜ ਕਲ ਦੇ ਪੰਜਾਬੀ ਭਾਸ਼ਾ ਦੇ ਬਹੁਤੇ ਲਿਖਾਰੀ ਹਿੰਦੀ ਤੋਂ ਕੇਵਲ ਪ੍ਰਭਾਵਤ ਹੀ ਨਹੀਂ ਸਗੋਂ ਹਿੰਦੀ ਦੇ ਸ਼ਬਦਾਂ ਦਾ ਖੁਲਮਖੁਲਾ ਪ੍ਰਯੋਗ ਭੀ ਕਰ ਰਹੇ ਹਨ । ਅੱਜ ਦੇ ਸਮੇਂ ਹਿੰਦੀ ਦਾ ਇਤਿਹਾਸਕ ਅਤੇ ਮਹੱਤਵ ਪੂਰਨ ਰੋਲ ਹੈ । ਜਿਸ ਨੂੰ ਸਵੀਕਾਰ ਕਰਕੇ ਇਸ ਰਾਸ਼ਟਰ ਭਾਸ਼ਾ ਬਣਨ ਵਾਲੀ ਬੋਲੀ ਤੋਂ ਲਾਭ ਉਠਾਇਆ ਜਾ ਰਿਹਾ ਹੈ । ਬਹੁਤ ਸਾਰੇ ਹਿੰਦੀ ਦੇ ਸ਼ਬਦ ਜਿਉਂ ਦੇ ਤਿਉਂ ਚੁਕ ਕੇ ਪੰਜਾਬੀ ਭਾਸ਼ਾ ਵਿਚ ਰਖੇ ਜਾ ਰਹੇ ਹਨ ਜਿਵੇਂ ਵਿਵੇਚਨ, ਪਲਾਇਨਵਾਦ, ਸਮਾਵੇਸ਼, ਉਪਲਬਧ, ਮਾਨ ਦੰਡ, ਪਰਿਣਾਮ, ਨਿਯੰਤਰਨ ਆਦਿਕ । ਪੰਜਾਬੀ ਭਾਸ਼ਾ ਵਿਚ ਭਾਵੇਂ ਤਤਸਮ ਸ਼ਬਦ ਘਟ ਮਿਲਦੇ ਹਨ ਪਰ ਤਤਭਵ ਸ਼ਬਦਾਂ ਦੀ ਬਹੁਲਤਾ ਹੈ । ਪਰ ਸਮੇਂ ਦੀਆਂ ਨਵੀਨ ਲੋੜਾਂ ਨੇ ਹੁਣ ਇਸ ਵਿਚ ਤਤਸਮ ਜਾਂ ਅਰਧ-ਤਤਸਮ ਰੂਪ ਵਿਚ ਸ਼ਬਦ ਲੈਣ ਲਈ ਪ੍ਰੇਰਨਾ ਦਿਤੀ ਹੈ । ਪੰਜਾਬੀ ਵਿਚ ਇਹ ਝੁਕਾ ਪ੍ਰਤਖ ਦਿਖਾਈ ਦੇ ਰਿਹਾ ਹੈ । ਇਸ ਤਰ੍ਹਾਂ ਸਾਂਸਕ੍ਰਿਤਕ ਸਾਂਝ ਵਿਚ ਵਾਧਾ ਹੋ ਰਿਹਾ ਹੈ ਨਿਰਸੰਦੇਹ ਵੱਖ ਵੱਖ ਢੰਗਾਂ ਰਾਹੀਂ ਆਏ ਨਵੇਂ ਨਵੇਂ ਸ਼ਬਦ ਪੰਜਾਬੀ ਸਾਹਿਤ ਦੇ ਸ਼ਬਦ ਭੰਡਾਰੇ ਵਿਚ ਵਾਧਾ ਕਰ ਰਹੇ ਹਨ !

ਇਸ ਨਵੀਂ ਜਾਗ ਨਾਲ ਨਵੀਆਂ ਪੁਸਤਕਾਂ ਦੇ ਅਨੁਵਾਦਾਂ ਲਈ ਦਿਲਚਸਪੀ ਵਧ ਰਹੀ ਹੈ ਜਿਵੇਂ ਹਿੰਦੀ ਤੋਂ ਹੁਣੇ ਹੁਣੇ ਬਾਲ ਉਪਯੋਗੀ ਪੁਸਤਕ 'ਗਿਆਨ ਸਰੋਵਰ' ਟੈਗੋਰ ਸਾਹਿਤ, ਪ੍ਰੇਮ ਚੰਦ ਦਾ 'ਗੋਦਾਨ', 'ਨਿਰਮਲਾ', ਜੈਨੇਂਦਰ ਕੁਮਾਰ ਦਾ 'ਤਿਆਗ ਪਤਰ' ਅਤੇ ਹੋਰ ਕਈ ਹਿੰਦੀ ਦੇ ਉਘੇ ਲਿਖਰੀਆਂ ਦੀਆਂ ਪੁਸਤਕਾਂ ਦੇ ਉਲਥੇ ਹੋ ਰਹੇ ਹਨ ਤੇ ਪੰਜਾਬੀ ਬੋਲੀ ਦਾ ਭੰਡਾਰਾ ਅਮੀਰ ਹੋ ਰਿਹਾ ਹੈ ।

ਹਿੰਦੀ ਭਾਸ਼ਾ ਦੀਆਂ ਕਈ ਉਪਭਾਖਾਵਾਂ ਪੰਜਾਬੀ ਦੇ ਅਧਿਕ ਨੇੜੇ ਹਨ ਜਿਵੇਂ ਕਿ ਬ੍ਰਜੀ, ਬਾਂਗੜੂ, ਬੁੰਦੇਲੀ ਆਦਿ । ਇਵੇਂ ਪੰਜਾਬੀ ਤੇ ਹਿੰਦੀ ਦੀਆਂ ਪਰਸਪਰ ਕਈ ਭਾਸ਼ਾਈ ਸਮਾਨਤਾਵਾਂ ਹਨ । ਇਹਨਾਂ ਤੋਂ ਹੀ ਇਹਨਾਂ ਦੋਹਨਾਂ ਭਾਸ਼ਾਵਾਂ ਦਾ ਗੂੜ੍ਹਾ ਸੰਬੰਧ ਪ੍ਰਗਟ ਹੁੰਦਾ ਹੈ ਸੋ ਅਸੀਂ ਇਸ ਸਿੱਟੇ 'ਤੇ ਪੁਜਦੇ ਹਾਂ ਕਿ ਹਿੰਦੀ ਤੇ ਪੰਜਾਬੀ ਦਾ ਭੈਣਾਂ ਭੈਣਾਂ ਵਾਲਾ ਰਿਸ਼ਤਾ ਹੈ । ਹਾਂ ਇਤਨਾ ਕਹਿਣ ਤੋਂ ਸੰਕੋਚ ਕਰਨਾ ਸੱਚ ਤੋਂ ਦੁਰੇਡੇ ਰਹਿਣਾ ਹੈ ਕਿ ਹਿੰਦੀ ਭਾਸ਼ਾ ਵਿਚ ਜਨਤਾ-ਵਾਦ ਦੇ ਸਪਸ਼ਟ ਦਰਸ਼ਨ ਨਹੀਂ ਹੁੰਦੇ । ਇਸ ਦੀ ਸ਼ਬਦਾਵਲੀ ਸਾਧਾਰਨ ਲੋਕਾਂ ਦੀ ਸਮਝ ਤੋਂ ਉਚੇਰੀ ਹੈ ਉਵੇਂ ਹੀ ਜਿਵੇਂ ਕਿ ਮੁਗ਼ਲ ਰਾਜ ਦੇ ਸਮੇਂ ਵਿਚ ਫਾਰਸੀ ਦੀ ਸੀ ।